ਤਰੰਗਾਂ ਦੇ ਆਪੋ ਵਿਚ ਟੱਕਰ ਮਾਰ ਸਬਦ ਪ੍ਰਗਟ ਕਰਣ ਵਰਗੀ ਧੁਨੀ ਤੋਂ ਦ੍ਰਾਵਿਕ ਮਾਦੇ ਦਾ ਅਨੁਮਾਨ ਕਰ ਸਕਦੇ ਹਾਂ ਤੇ ਤੋਪ ਜਾਂ ਬੰਦੂਕ ਤੋਂ ਫਾਇਰ ਹੋਣ ਦੇ ਅਵਾਜ ਪੁਰ ਅਥਵਾ ਨਗਾਰੇ ਪੁਰ ਚੋਬ ਪੈਣ ਤੇ ਹਵਾ ਦੀ ਸਹਿ ਕਾਰਤਾ ਨਿਸਚੇ ਕਰ ਸਕਦੇ ਹਾਂ। ਧੁਨੀਆਂ (Sounds) ਇਕੋਰਾਂ ਪ੍ਰਗਟ ਹੋਕੇ ਨਿਗਰ ਪਦਾਰਥਾਂ (Solid bodies) ਦੀ ਰਾਹੀਂ ਜਾਂ ਦ੍ਰਾਵਿਕ ਸਾਧਨਾਂ ਰਸਤੇ ਅਥਵਾ ਵਾਯੂ, ਦਵਾਰਾ ਪ੍ਰਵਿਰਤ ਹੁੰਦੀਆਂ ਹਨ ਅਰਥਾਤ ਅਪਣੇ ਮੂਲ ਦਾ ਤਯਾਗ ਕਰਕੇ ਦੂਏ (ਅਭਿਲਖਤ) ਸਥਾਨ ਪੁਰ ਪੁਗਦੀਆਂ ਹਨ ਪਰ ਤੀਜਾ ਸਾਧਨ ਜੋ ਵਾਯੂ ਹੈ ਉਹ ਦੂਜਿਆਂ ਦੋਹਾਂ ਨਾਲੋਂ ਹੀ ਸਬਦਾਂ ਦਾ ਮੁਖ ਪ੍ਰਵਿਰਤਕ ਤਥਾ ਨਜੰਤਾ ਪ੍ਰੇਰਕ ਹੈ।

ਮਾਨੁਖੀ ਕੰਨ ਸਬਦ ਪ੍ਰਵਿਰਤੀ ਦੇ ਉਕਤ ਸਾਰਿਆ ਸਾਧਨਾਂ ਦਵਾਰੇ ਹੀ ਆਪਣੀ ਕਾਰਜ ਸਿੱਧੀ ਕਰਦਾ ਹੈ। ਖੋਪੜੇ ਦੀਆਂ ਦੀਵਾਰਾਂ ਟੱਲੀ ਵਾਲੀ ਧਾਤ ਦੀ ਨਜ਼ਾਂਈਂ ਧੁਨੀਆਂ ਨੂੰ ਅੰਦਰੋ ਅੰਦਰ ਸ਼ਬਦ ਵਾਹੀ ਧਮਨੀਆਂ (Nerves of hearing) ਵੱਲ ਲੈ ਜਾਂਦੀਆਂ ਹਨ ਜਦੋਂ ਕਿ ਪੂਰਬ ਉਕਤ ਬਜੰਗ ਰਸਤਿਆਂ ਦੇ ਅੰਦਰ, ਜਿਥੇ ਕਿ ਦ੍ਰਾਵਿਕ ਮਾਦੇ ਦਾ ਸੰਚਯ ਮੌਜੂਦ ਹੁੰਦਾ ਹੈ ਉਹ ਪੌਂਚਕੇ ਉਸ ਦ੍ਰਵ ਸੰਚਯ ਵਿਚ ਇਉਂ ਹਿਲੋਰ ਪੈਦਾ ਕਰਦੀਆਂ ਹਨ, ਜੀਕੂੰ ਕਿ ਸਮੁੰਦਰ ਵਿਚ ਚੱਪੇ ਦੀ ਚੋਟ ਯਾ ਕਿਸ਼ਤੀ ਦੇ ਬੈਠਨਾਰ ਦੇ ਇਧਰ ਉਧਰ ਦੀ ਮੋੜ੍ਹਾ ਮਾੜੀ ਤੋਂ ਹੋਇਆ ਕਰਦੀਆਂ ਹਨ। ਇਹ ਚੋਟ ਹੀ ਓਨੀਂ ਧੁਨੀਆਂ ਨੂੰ ਸ਼ਬਦ ਦੇ ਵਿਸ਼ੇਸ਼ ਰੂਪ ਵਿਚ ਲਿਔਣ ਦੀਆਂ ਕਾਰਣ ਹਨ–ਤੇ ਏਹੋ

ਹੀ ਸਾਹਤ ਤੇ ਅਨਾਹਤ ਸ਼ਬਦ ਦੇ ਭੇਦ ਦੀਆਂ ਨਿਰਣਾਯਕ॥ ਕੰਨ ਦੇ ਅੰਦਰ ਦੋ ਕੋਠੀਆਂ ਹਨ ਜਿਨਾਂ ਨੂੰ ਮੱਧ ਭਾਗੀ ਝਿੱਲੀ ਨੇ ਵਖੱ ਵਖਿਆਂ ਕੀਤਾ ਹੋਇਆ ਹੈ, ਪਰ ਇਕ ਦਾ ਰੁਖ ਬਾਹਰਲੇ ਕੰਨ ਵੱਲ ਹੈ ਤੇ ਦੂਈ ਦਾ ਮੂੰਹ ਮੂੰਹ ਦੇ ਅੰਦਰਲੀ ਦਾਅ—ਅਰ ਇਹ ਦੋਨੋਂ ਕੋਠੀਆਂ ਹਵਾ ਨਾਲ ਪੂਰੀਆਂ ਰਹਿੰਦੀਆ ਹਨ, ਜਿਸਨੂੰ ਤਰੰਗਾਇਵਾਨ ਕੀਤਾ ਜਾ ਸਕਦਾ ਹੈ। ਜੇਕਰ ਸਰਵਣ ਇੰਦ੍ਰੇ ਨੂੰ ਪੂਰੇ ਗਹੁ ਨਾਲ ਤਕੀਏ ਤਾਂ ਇਸਨੂੰ ਠੀਕ ਬਾਜੰਤਰੀ—ਸ਼ੀਸ਼ੇ ਨਾਲ ਉਪਮਾ ਦਿੱਤੀ ਜਾ ਸਕਦੀ ਹੈ। ( ਇਹ ਇਕ ਪ੍ਰਕਾਰ ਦਾ ਬਾਰੀਕ ਸ਼ੀਸ਼ੇ ਦਾ ਗਲਾਸ ਥੋੜੇ ਜਿਤਨੇ ਪਾਣੀ ਨਾਲ ਭਰਿਆ ਹੁੰਦਾ ਹੈ, ਜਿਸਨੂੰ ਟਕੋਰਣ ਤੇ ਧੁਨੀ ਪ੍ਰਗਟ ਹੋਇਆ ਕਰਦੀ ਹੈ। ਇਸ ਧੁਨੀ ਵਿੱਚ ਨਾਂ ਕੇਵਲ ਸ਼ੀਸ਼ੇ ਦੀ ਨਿਗਰ ਦੀਵਾਰ ਦਾ ਹੀ ਪ੍ਰਭਾਵ ਕੰਮ ਕਰਦਾ ਹੈ ਬਲਕਿ ਇਸਦੇ ਅੰਦਰਲਾ ਪਾਣੀ ਤੇ ਉਪਰਲੀ ਹਵਾ ਨਾਲ ਹੀ ਮਿਲੇ ਹੋਏ ਹੁੰਦੇ ਹਨ ਜੋ ਸਾਰੇ ਦੇ ਸਾਰੇ ਹੀ ਇਕਸਾਰ ਥ੍ਰਾਟ ਯਾ ਤਰੰਗ ਪੈਦਾ ਕਰਦੇ ਹਨ ਤੇ ਅਵਾਜ਼ ਪਸਰ ਤੁਰਦੀ ਹੈ ) ਬਿਲਕੁਲ ਏਹੋ ਕਾਰਵਾਈ ਹੀ ਪਲ ੨ ਵਿਚ ਅਸਾਡੇ ਕੰਨਾਂ ਦੇ ਅੰਦਰ ਵਰ-ਤੀਂਦੀ ਰਹਿੰਦੀ ਹੈ ਤੇ ਏਸੇ ਮੋੜ ਘੇੜ ਵਾਲੀ ਥਰੱਾਟ ਦੇ ਕਾਰਣ ਪਜਾਨੇ ਦੀਆਂ ਤਾਰਾਂ ਸਮਾਨ ਧਮਨੀਆਂ( NERVES ) ਦੀ ਰਾਹੀਂ ਦਿਮਾਗ ਦੇ ਅੰਦਰ ਧੁਨੀ ਰੂਪਾ ਪ੍ਰਭਾਵ ਜਾਗ ਪੈਂਦਾ ਹੈ ਜਿਸਦਾ ਸਿੱਟਾ ਹੀ ( ਸਬਦ ਰੂਪ ਹੋਇਆ ) ਅਸਾਡੇ ਸੁਨਣ ਵਿਚ ਔਂਦਾ ਹੈ।

ਅੱਖ ਨਾਲੋਂ ਕੰਨ ਦਾ ਕਮਾਲ ਅਸਾਨੂੰ ਬਹੁਤ ਘਟਕੇ

ਹੈ । ਕਜੋਂਕਿ ਅੱਖ ਕੇਵਲ ਪ੍ਰਕਾਸ਼-ਗ੍ਰਾਹੀ ਇਕ ਾਹਰੀ ਕੋਠੀ ਮਾਤ੍ਰ ਹੈ ਇਸਦੇ ਅੰਦਰ ਜੋ ਕੁਝ ਵਰਤਾਰਾ ਵਰਤਦਾ ਹੈ ਉਸ ਦੀ ਦੇਖ ਭਾਲ ਅਸੀਂ ਕਰ ਸਕਦੇ ਹਾਂ। ਪਰ ਕੰਨ ਦੀਆਂ ਕੋਠੀਆਂ ਬਹੁਤ ਹਨ ਤੇ ਇਸਦੀਆਂ ਵਿੰਗ ਤੜਿੰਗੀਆਂ ਕੁੰਜ ਗਲੀਆਂ ਜੋ ਖੋਪੜੇ ਦੀਆਂ ਸਿਲ ਵਰਗੀਆਂ ਹਡੀਆਂ ਦੇ ਵਿਚ ਦੀ ਲੰਘੀਆਂ ਹੋਈਆਂ ਹਨ ਬੜੀਆਂ ਤੰਗ, ਰਾਜ਼ ਮਹੱਲ ਦਿਆਂ ਭੋਰਿਆਂ ਵਾਕੂੰ ਸਾਥੋਂ ਛਪੀਆਂ ਹੋਈਆਂ ਤੇ ਮੂਲੋਂ ਹੀ ਹਨੇਰੀਆਂ ਹਨ। ਅਲਬੱਤਾ ਇਤਨੀ ਮਾਤ੍ਰ ਸਮਝ ਅਸਾਨੂੰ ਹੈ ਕਿ ਏਸ ਹਾਥੀ ਦੰਦੇ ਹਨੇਰੇ ਮਠ ( ਖੋਪੜੇ ) ਦੀਆਂ ਅੰਤ੍ਰੀਵ੍ਰਿਕ ( Innermost ) ਕੋਠੀਆਂ ਵਿਚੋਂ ਇਹ ਚਿੱਤ ਨੂੰ ਵਾਜ ਸੁਨਣ ਲਈ ਸਚੇਤ ਕਰ ਦਿੰਦਾ ਹੈ। ਜੀਕੂੰ ਅੱਖ ਦੀ ਪ੍ਰਕਾਸ਼ ਰੂਪ ਕੋਠੀ ਦੇ ਅੰਦਰ, ਤੀਕੂੰ ਹੀ ਇਨਾਂ ਹਨੇਰੀਆਂ ਕੋਠੀਆਂ ਅੰਦਰ ਆਤਮਾ ਦੇਵ(The soul) ਸਦਾ ਫੇਰਾ ਮਾਰਦਾ ਰਹਿੰਦਾ ਤੇ ਬਾਹਰਲੀ ਦੁਨੀਆਂ ਦੇ ਸਮਾ-ਚਾਰ ਦੀ ਪੁਛ ਗਿਛ ਕਰਦਾ ਰਹਿੰਦਾ ਹੈ। ਜੀਕੂੰ ਵੇਲੇ ਕੁਵੇਲੇ ਪੁਰਾਣੇ ਸਮਿਆਂ ਦੇ ਧਰਤੀ ਥੱਲੇ ਦਿਆਂ ਭੌਰਾਤਾਂ ਵਿਚੋਂ ਚੁਪ ਚਾਂ ਵੇਲੇ ਹਨੇਰ ਸਾਰ, ਆਦਮੀਆਂ ਨੂੰ ਸੰਕਲਪ ਅਨੁਸਾਰੀ ਆ ਮੁਹਾਰੀਆਂ ਵਾਜਾਂ ਯਾ ਮੋੜਵੀਆਂ ਗੂੰਜਾਂ ਸੁਣਾਈ ਦਿੰਦੀਆਂ ਹਨ, ਅਥਵਾ ਦੁਨੀਆਂ ਦੇ ਰੌਲੇ ਬੰਦ ਹੋਣ ਸਮੇਂ ਤਾਂਘੂ ਜੀਵ ਨੂੰ ਮਨ ਭੌਂਦੀਆਂ ਬਾਤਾਂ ਸੁਣਾਈ ਦਿੰਦੀਆਂ ਤੇ ਰੂਹ ਉਸ ਨਾਲ ਗੱਲਾਂ ਕਰਦੀ ਹੈ, ਤੀਕੂੰ ਹੀ ਜੀਵਆਤਮਾ ਦੀ ਸਫੁਰਤੀ ਦੇ ਕਾਰਣ ਕੰਨ ਦਿਆਂ ਗੁਪਤ ਖੱਡਿਆਂ ਵਿਚ ਉਕਤ ਰੀਤੀ ਅਨੁਸਾਰ ਹਿਲੌਰ ਪੈਦਾ ਹੋਕੇ ਉਪਜੀਆਂ

ਧੁਨੀਆਂ ਸੁਨਣ ਵਿਚ ਆਇਆ ਕਰ ਦੀਆਂ ਹਨ। ਸਾਰ ਸਿਧਾਂਤ ਇਹ ਕਿ ਧੁਨੀ ਇਕ ਭਾਂਤ ਦੀ ਚੁਪ ਚਾਂ ਆਵਾਜ ਹੈ, ਧੀਮੀ ੨ ਪਰ ਸਪਸ਼ਟ ਕਾਨਾ ਫੂਸੀ ਸਾਰਖੀ, ਕਜੋਂਕਿ ਜੀਕੂੰ ਇਹ ਸਾਰਾ ਦ੍ਰਿਸ਼ ਮਾਨ ਠਾਠ, ਧੁੰਦਲੀ ਜੇਹੀ ਛਾਇਆ ਦਾ ਰੂਪ ਹੋਕੇ ਅਸਾਡੀਆਂ ਅਖਾਂ ਵਿਚ ਭਾਸਜਾ ਕਰਦਾ ਹੈ ਤੀਕੂੰ ਹੀ ਬਾਹਰਲੇ ਸ਼ਬਦ ਜਾਲ ਦੀ ਮਹਾਂਨ ਝੀਨੀ ਜੇਹੀ ਗੂੰਜ ਇਹ "ਧੁਨੀ" ਹੈ।

ਫੇਰ ਜੇਕਰ ਕੰਨ ਐਹੋ ਜੇਹਾ ਹੈ ਤਾਂ ਕਈਆਂ ਗੱਲਾਂ ਵਿੱਚ ਅੱਖ ਨਾਲੋਂ ਇਹ ਵਧਕੇ ਹੋਇਆ, ਕਜੋਂਕਿ ਇਹ ਮਾਨੁਖੀ ਅਵਾਜ ਦਾ ਜਜੋਂਕਾ ਤਜੋਂ ਪ੍ਰਤੀ ਅੰਗ ਹੈ ਅਤੇ ਸਾਨੂੰ ਭਾਵਾਂ ਦੀਆਂ ਗੱਲਾਂ ਬਾਤਾਂ ਵੱਲੋਂ ਅਜੇਹੀ ਭੈੜੀ ਤਰਾਂ ਵੰਜਾਵਨ ਵਾਲਾ ਹੈ ਜਿਹਾ ਕਿ ਮੁਨਾਖੇ (ਅੰਨੇ) ਦੀਆਂ ਅਖੀਆਂ ਨੇ ਭੀ ਨਹੀਂ ਵਵਾਇਆ ਹੁੰਦਾ।

ਜਿਹੜੇ ਜਮਾਂਦਰੂ ਹੀ ਬੋਲੇ ਹੁੰਦੇ ਹਨ ਜਾਂ ਤਾਜੇ ੨ ਹੀ ਐਸਾ ਹੋਏ ਹੁੰਦੇ ਹਨ ਉਹ ਦੇਖਨ ਵਾਲਿਆਂ ਸਾਮਨੇ ਅੰਨਿਆਂ ਦੀ ਅਪੇਖਜਾ ਸੁਨਣ ਹਾਰੇ ਪੜੋਸੀਆਂ ਕੋਲੋਂ ਜੀਵਨ ਭਰ ਹੀ ਅਤਿ ਦਜ ਕਰਕੇ ਛੁਕੇ ਰਹਿੰਦੇ ਹਨ। ਅੰਨੇ ਆਦਮੀ ਜੀਉਂਦਿਆਂ ਤੇ ਖ਼ੁਸ਼ ਰਹਿਣਿਆਂ ਦੇ ਦਰਜੇ ਤੋਂ ਘੱਟ ਨਹੀਂ ਹਨ, ਪਰ ਬੋਲਾ ਤਾਂ ਸਦੀਵ ਕਾਲ ਹੀ ਭਰਮ ਚਿੰਤੀ ਵਿਚ ਪਿਆ ਦੁਖੀ ਰਹਿੰਦਾ ਹੈ ਤੇ ਅਕਸਰ ਉਦਾਸ ਅਰ ਕਈ ਵਾਰੀ ਬੁਲਾਇਆਂ ਤੇ ਭੀ ਖਿਝਿਆ ਹੋਯਾ ਬੋਲਜਾ ਕਰਦਾ ਹੈ। ਇਹ ਬੋਲੇਪਨ ਦਾ ਕੁਦਰਤੀ ਖਾਸਾ ਹੀ ਹੈ ਕਜੋਂਕਿ ਹਰ ਮਾਮਲੇ ਵਿਚ ਅਸਾਂ ਦਿਲਚਸਪੀ ਲੈਣੀ ਹੋਈ ਤੇ ਸੰਸਾਰ ਵਿਚ ਰੁਚੀ ਪੂਰਬਕ ਹਾਸ ਬਿਲਾਸ

ਕਰਣੇ ਹੋਏ ਤੇ ਓਸਨੇ ਦੇਖ ੨ ਚੁੜ੍ਹਨਾਂ ਹੋਯਾ ਏਹੋ ਹੀ ਕਾਰਣ ਹੈ ਕਿ ਇਹਵਿਚਾਰਾ ਲਗ ਪਗ ਮੂਲੋਂ ਹੀ ਅਸਾਂ ਲੋਕਾਂ ਦੀ ਹਮ ਦਰਦੀ ਤੋਂ ਪਰੇ ਫਿਟਕਾਰਿਆ ਰਹਿੰਦਾ ਹੈ। ਹਾਲਾਂ ਕਿ ਨੇਤ੍ਰ ਹੀਣਾ; ਸੁਜਾਖਜਾਂ ਦੇ ਕਰਣ ਲੈਕ ਕਈਆਂ ਜਰੂਰੀ ਕੰਮਾਂ ਤੋਂ ਮਜਬੂਰ ਹੁੰਦਾ ਹੋਇਆ ਭੀ ਅਪਣੇ ਹਿਤਕਾਰੀ ਸਮੀਪੀਆਂ ਦੀ ਘੁਸਰ ੨ ਵਿਚ ਖੁੱਲੀ ਡੁੱਲੀ ਤਰਾਂ ਮਿਲ ਸਕਦਾ ਤੇ ਗੱਲ ਬਾਤ ਕਰਣ ਵਿਚ ਹੱਛੀਤਰਾਂ ਮੰਮਤੀ ਸਹੈਤਾ ਦੇ ਲੇ ਸਕਦਾ ਹੈ। ਇਸਤੋਂ ਅਧਿਕ ਅੰਨਾ ਸਮੀਪ ਵਰਤੀਆਂ ਦੀ ਬੋਲ ਚਾਲ ਵਿਚੋਂ ਅਪਨੇ ਮਤਲਬ ਦਾ ਨੁਕਤਾ ਫੜਨ ਵਿਚ ਔਖਾ ਹੀ ਕਦੀ ਪਿਛੇ ਪੈ ਸਕਦਾ ਹੈ; ਤੇ ਏਸੇ ਕਰਕੇ ਹੀ ਉਹ ਅਪਣੀਆਂ ਰੁਚੀਆਂ ਦੇ ਪੂਰੇ ਹੁੰਦਿਆਂ ਰਹਿਣ ਵਿਚ ਹੱਦ ਦਰਜੇ ਦਾ ਪ੍ਰਸੰਨ ਰਹਿ ਸਕਦਾ ਹੈ। ਪਰ ਬੋਲੇ ਜਿਨਾਂ ਚਿਰ ਤਕ ਇਸ਼ਾਰਜਾਂ ਲਈ ਹੱਥਾਂ ਤੇ ਅੱਖਾਂ ਆਦ ਦੇ ਵਰਤਨ ਹਾਰੇ ਕੋਈ ਖਾਸ ਬੜ੍ਹੀਆ ਲਜ ਕਤ ਵਾਲੇ ਨਾਂ ਹੋਣ ਅੰਨਜਾਂ ਨਾਲੋਂ ਬਹੁਤ ਪ੍ਰੇਡੇ ਪਏ ਹੋਏ ਹਨ ਤੇ ਇਹ ਦਿਲ ਪ੍ਰਚਾਵੇ ਵਲੋਂ ਬਹੁਤ ਘਾਟੇ ਵਿਚ ਰਹਿੰਦੇ ਹਨ। ਡਾਕਟਰ ਕਿਟੋ (**Kitto**) ਨੇ ਮਨ ਨੂੰ ਖਿਚ ਲੈਣ ਵਾਲੀ ਅਪਣੀ (**Lost Sen ses**) "ਖਜੀਣ ਇੰਦ੍ਰੇ" ਨਾਮਾ ਪੁਸਤਕ ਵਿਚ ਬੜੀ ਉਤ੍ਰ-ਮਤਾ ਨਾਲ ਇਸ ਬਾਤ ਨੂੰ ਨਿਰੂਪਿਆ ਹੈ। ਅਪਣੇ ਬਚਜਾਂ ਦੀਆਂ ਕਦਾਚਿਤ ਭੀ ਕੰਨੀਂ ਨਾਂ ਪਈਆਂ ਅੰਵਾਜਾਂ ਬਾਬਤ ਹੇਰਵਾ ਖਾਕੇ ਉਸਨੇ ਆਖਜਾ ਹੈ ਕਿ:—"ਚਿੱਤ ਦੇ ਦੁਖੀ ਕਰਨ ਵਾਲੀਆਂ ਬਾਤਾਂ ਦੀ ਅਪੇਖਜਾ ਮੇਰੀ ਦਸ਼ਾ ਨੂੰ ਅਧਿਕ ਕਲੇ-ਸ਼ਿਤ ਕਰਨ ਵਾਲੀ ਜੇਕਰ ਕੋਈ ਗੱਲ ਹੈ, ਤਾਂ ਇਹ ਹੈ ਕਿ

ਮੈਂ ਬਚਜਾਂ ਦੇ ਪਜਾਰੇ ੨ ਹੋਠਾਂ ਨੂੰ ਤਾਂ ਹਿੱਲਦਿਆਂ ਵੇਖਦਾ ਹਾਂ, ਪਰ ਸੁਣਦਾ ਨਹੀਂ ਕਿ ਉਹ ਕੀਹ ਬੋਲਦੇ ਹਨ। ਓਨਾਂ ਦੀਆਂ ਤੋਤਲੀਆਂ ਬੋਲੀਆਂ ਵੂਜਿਆਂ ਨੂੰ ਹਸੋਂਦੀਆਂ ਤੇ ਮੂੰਹ ਚੁੰਮਨ ਲਈ ਉਕਸੋਂਦੀਆਂ ਮੈਂ ਤੱਕਦਾ ਹਾਂ ਪਰ ਮੇਰਜਾਂ ਕੰਨਾਂ ਤਕ ਓਨਾਂ ਦੀ ਪਹੁੰਚ ਨਹੀਂ–ਮੇਰੇ ਕੋਲੋਂ ਤਾਂ ਉਹ ਐਉਂ ਲੰਘ ਜਾਂਦੀਆਂ ਹਨ ਜੀਕੂੰ ਹਵਾ ਦਾ ਝੋਕਾ ਚੁਪਚਾਪ"।

ਜਿਨਾਂ ਪੁਰਖਾਂ ਨੇ ਅੱਖਾਂਆਂ ਤੇ ਕੰਨਾਂ ਦੀਆਂ (ਪਹਿਲੋਂ) ਮੌਜਾਂ ਲੁਟਕੇ (ਮੁੜ ਇਨਾਂ ਨੂੰ ਕਿਸੇ ਕਾਰਣ ਕਰਕੇ ਗੁਵਾ-ਲਿਆ ਹੋਵੇ, ਓਨਾਂ ਵਿਚਾਲੇ ਇਸੇ ਪ੍ਰਕਾਰ ਦਾ ਹੀ ਥੋੜਾ ਭਿੰਨ ਭੇਦ ਹੁੰਦਾ ਹੈ। ਮਿਲਟਨ ਸਾਹਬ ਨੇ ਆਪਨੀ "ਪੈਰੇ ਡਾਈਜ਼ ਲੌਸਟ" ਨਾਮਾ ਅਤਯੰਤ ਉਤਮ ਪੁਸਤਕ ਵਿਚ ਇਕ ਬਚਨ ਉਚਾਰਯਾ ਹੈ, ਜਿਸ ਵਿਚ ਉਹ ਅੱਖਾਂ ਦੀ ਅਨਹੋਂਦ ਕਾਰਣ ਰੋਯਾ ਤੇ ਬਾਕੀ ਦੀਆਂ (ਨਵੀਆਂ ਨਰੋਈਆਂ) ਇੰਦ੍ਰੀਆਂ ਬਾਬਤ ਓਸ ਨੇ ਮੁੜ ਪ੍ਰਸੰਨਤਾ (ਸ਼ੁਕਰ) ਪ੍ਰਗਟ ਕੀਤੀ ਹੈ; ਓਨਾਂ ਬਚਨਾਂ ਦੇ ਪੂਰਾ ੨ ਉਲਥੇਨ ਦੀ ਇਥੇ ਕੁਝ ਲੋੜ ਨਹੀਂ ਪ੍ਰਤੀਤ ਹੁੰਦੀ ਤੇ ਨਾਂ ਹੀ ਓਨਾਂ ਛੰਦਾਂ ਦੇ ਪਲਟੇਨ ਦੀ ਜਿਨਾਂ ਵਿਚ ਓਸਨੇ ਇਕ ਪ੍ਰਸ਼ਨ ਉਠਾਕੇ ਫੇਰ ਉਤੱਰ ਭੀ ਦਿੱਤਾ ਹੈ। ਸੰਖੇਪ ਮਾਤ੍ਰ ਤੇ ਉਹ ਪ੍ਰਸ਼ਨ ਇਉਂ ਹੈ:–

"ਰੱਬ ਚੁਹੁੰਦਾ ਕਰਾਂ ਮੈਂ ਕਾਰ ਦਿਨ ਭਰ,
ਕਜੋਂ ਰੁਸ਼ਨਾਈ (Light) ਹੜੱਚ ਪਈ ਭਾਂਹਵਦੀ ਹੈ"?

ਤੇ ਆਪਣੇ ਮਿਤ੍ਰ ਵੱਲੋਂ ਉਤਰ ਦੀ ਥਾਂ ਐਸੇ ਭਾਵ ਨਾਲ ਬੋਲਦਾ ਹੈ:–

"ਕੀਹ ਹੋਇਆ ਜੇ ਅੱਖੀਆਂ ਮੇਰੀਆਂ ਨੇ,

ਐਪਰ ਦੇਖਨਾ ਮੂਲ ਉਹ ਭੁੱਲ ਗਈਆਂ।
ਚੰਦ ਸੂਰ ਸਤਾਰੇ ਨਾਂ ਭਾਸਦੇ ਨੇ,
ਨਾਮ ਮਾਤ੍ਰ ਨੂੰ ਪੁਤਲੀਆਂ ਖੁੱਲ ਰਹੀਆਂ।
ਬੀਤੇ ਸਾਲ ਨਾਂ ਤੀਵੀਆਂ ਮਰਦ ਡਿੱਠੇ,
ਸ਼ੁਕਰ! ਮਰਜੀਆਂ ਰਬਦੀਆਂ ਝੁੱਲ ਪਈਆਂ।
ਜੋਕ੍ਰੂ ਕਰੇ, ਹਾਂ ਰਾਜੀ ਰਜਾ ਉੱਤੇ,
"ਕਿੰਤੂ" ਕਰਣ ਦੀਆਂ ਵਾਦੀਆਂ ਜੁੱਲ ਗਈਆਂ।
॥ ੧ ॥
ਜੇ ਮਨ ਚਿੰਦੀਆਂ ਗੱਲੀਆਂ ਨਹੀਂ ਵਰਤਨ,
ਆਸਾਂ ਪੂਰੀਆਂ ਹੋਵਨੋਂ ਰੁੱਲ ਗਈਆਂ।
ਛਿਣ ਪਲ ਘੜੀਓ ਘੜੀ ਵਾ ਵਗੇ,
'ਭਰੀਆਂ' ਬੱਧੀਆਂ ਖੁੱਲ ਸਭ ਧਾ ਵਈਆਂ।
ਸਿਰਜਣ ਹਾਰ ਨੂੰ ਦੋਖ ਨਾਂ ਦਿਆਂ ਰੱਤੀ,
ਰਹਾਂ ਧੀਰ ਮੱਤੀ ਡੋਲ ਡੁੱਲ ਨਈਆਂ।
ਚਲਾ ਚਲ ਸਿੱਧਾ ਵਿੱਧਾ ਪ੍ਰੇਮ ਸੇਤੀ,
ਨਿਘਾ ਰੱਖ ਉਪਰ ਕ਼ੁੱਲਾਂ ਕੁੱਲ ਭਈਆਂ॥"
॥ ੨ ॥

ਬਿਲਕੁਲ ਮਿਲਟਨ ਸਰੀਖਾ ਹੀ ਇਕ ਹੋਰ ਮਹਾਤਮਾਂ ਹੋਇਆ ਹੈ ਜੋ ਬੜਾ ਭਾਰਾ ਬਾਜੰਤ੍ਰੀ ਸੀ, ਨਾਮ ਉਸਦਾ ਬੀਤ ਹੋਵਨ ਸੀ। ਕੰਨਾ ਦੇ ਹੱਕ ਵਿਚ ਉਸਦੀ ਪਹਿਲੀ ਅਵਸਥਾ ਭਾਗਵਾਨ ਨਹੀਂ ਸੀ, ਕਯੋਂਕਿ ਉਸ ਛੀਨ ਹੋਈ ਸ਼ਕਤੀ ਦੇ ਪ੍ਰਾਪਤ ਹੋਣ ਲਈ ਅਨੇਕਾਂ ਉਪਾਵ ਕਰਣ ਨਾਲ ਭੀ ਉਹ ਕ੍ਰਿਤ ਕਾਰਜ ਨਾਂ ਹੋ ਸਕਯਾ। ਬਸੰਤ ਵਾਰ ਦਿਆਂ

ਅਫਲ ਯਤਨਾਂ ਦੇ ਕਾਰਣ ਨਿਰਾਸ, ਓੜਕ ਦਮ ਤਕ ਹੀ ਉਹ ਦੁਖੀਆ ਤੇ ਉਦਾਸ ਰਿਹਾ।

ਨਿਰਸੰਦੇਹ ਸਿਰਜਨਹਾਰ ਨੇ ਏਨਾਂ ਦੋਹਾਂ ਪੁਰਖਾਂ ਦੀ ਰਚਨਾਂ ਬਹੁਤ ਭਿੰਨ ਭੇਦ ਵਾਲੀ ਕੀਤੀ ਸੀ:—

ਮਿਲਟਨ ਸ਼ਾਂਤੀ ਪੂਰਬਕ ਪ੍ਰਸੰਨ ਰਹਿਣ ਵਾਲਾ ਤਥਾ ਉਦਮੀ ਸੀ; ਅਰ ਉਸਦਾ ਅੰਦਰਲਾ ਸੁਭਾਵ ਵਿਸ਼ੇਸ਼ ਪ੍ਰਕਾਰ ਦਾ ਸੀ, ਕਜਾਂਜੁ ਭਾਵੇਂ ਉਸਦੀ ਕਾਰਵਾਈ ਤੇ ਖੁਸ਼ੀ ਨੂੰ ਭੰਗ ਕਰਣ ਵਾਲੇ ਕਈ ਵਿਘਨ ਉਸਦੇ ਰਾਹ ਵਿਚ ਅੜਿੱਕਾ ਡੋਹਨ ਵਾਲੇ ਸਨ, ਪਰ ਫੇਰ ਭੀ ਬਾਵਜੂਦ ਅੰਨ੍ਹਿਆਂ ਹੋਣ ਦੇ, ਉਹ ਸਾਂਗੀਤਕ ਸਾਜ਼ ਬਾਜ ਦਾ ਪੂਰਾ ੨ ਆਨੰਦ ਲੈ ਤੇ ਅਪਣੇ ਅਮਰੀ ਗੀਤ ਗਾ ਸਕਦਾ ਸੀ। ਇਸ ਤੋਂ ਵਧਕੇ ਕਰਤਾਰ ਦੇ ਚਰਣਾਂ ਤੇ ਉਸ ਨੂੰ ਪੂਰਣ ਭਰੋਸਾ ਤੇ ਸਿਦਕ ਸੀ।

ਪਰ ਬੀਤ ਹੋਵਨ ਦਾ ਸੁਭਾਵ ਟਾਲੇ ਬਾਲੇ ਵਾਲਾ **( Wayward )** ਭੜਕੀਲਾ ਤੇ ਭਾਰਾ ਜੁਸ਼ੀਲਾ ਸੀ, ਇਸ ਪੁਰ ਭੀ ਬੋਲੇ ਪੁਣੇ ਨੇ ਓਸਨੂੰ ਉਦਾਸੀ ਨਾਲ ਦੁਖੀਆ ਬਨਾ ਦਿਤਾ ਸੀ। ਬਸ ਇਕ ਸੰਗੀਤ ਹੀ ਸੀ ਜਿਸ ਨਾਲ ਓਸਦਾ ਡਾਢਾ ਪਯਾਰ ਸੀ ਤੇ ਇਕ ਮਾਤ੍ਰ ਇਸੇ ਹੀ ਕੰਮ ਪੁਰ ਓਸਨੇ ਆਪਨੀ ਜਾਨ ਵਾਰ ਰਖੀ ਹੋਈ ਸੀ। ਇਸ ਭਾਂਤ ਓਸਦੇ ਕੁਦਰਤੀ ਦਿਲ ਪਰਚਾਵੇ ਦਾ ਸਾਧਨ ਇਸ ਸੰਗੀਤਿਕ ਪ੍ਰਵਿਰਤੀ ਤੋਂ ਛੁਟ ਹੋਰ ਕੁਝ ਨਹੀਂ ਸੀ, ਤੇ ਭਾਵੇਂ ਓਸਦਾ ਧਰਮ ਰੂਮੀ ਮਜ਼ਹਬ ਨਾਲ ਸੰਬੰਧਿਤ ਸੀ ਪਰ ਮਜ਼ਹਬੀ ਭਰੋਸੇ ਵਲੋਂ ਉਹ ਕੱਚਾ ਹੀ ਸੀ।

ਅੰਨੇ ਬੋਲੇ ਪਨ ਨਾਲ ਜੋ ਔਕੜਾਂ ਵਾਪਰਜਾ ਕਰ- ਦੀਆਂ ਹਨ ਓਹ ਏਹਨਾਂ ਦੋਹਾਂ ਮਹਾਤਮਾਂ ਦੇ ਉਦਾਹਰਣਾਂ ਤੋਂ ਸਪਸ਼ਟ ਦ੍ਰਿਸ਼ਟ ਆ ਸਕਦੀਆਂ ਹਨ। ਸੋ ਜਿਨਾਂ ਦੀ ਦਰਸ਼ਨ ਅਥਵਾ ਸਰਵਣ ਸ਼ਕਤੀ ਨਸ਼ਟ ਹੋ ਜਾਵੇ ਓਨਾਂ ਨਾਲ ਹਿਰਖ ਵੰਡੌਂਦਿਆਂ ਹੋਇਆਂ ਉਨਾਂ ਨੂੰ ਮੈਂ ਸੰਮਤੀ ਦਿੰਦਾ ਹਾਂ ਕਿ ਦੁਖੀ ਹੋਣ ਦੀ ਬਜਾਇ ਓਨਾਂ ਨੂੰ ਨਿਸ਼ਾਨਾ ਥਾਪਕੇ ਉਹ ਕਰਤਾਰ ਦੇ ਭਾਣੇ ਤੇ ਪ੍ਰਸੰਨ ਰਹਿਣਾਂ ਸਿੱਖਨ ਤਾਂ ਜੋ ਦੁਖ ਅਧਿਕ ਨਾਂ ਹੋਣਾਂ ਪਾਵੇ।

ਪਾਠਕ ਗਣ ! ਮੇਰਾ ਖ਼ਜਾਲ ਹੈ ਜੋ ਤੁਸੀਂ ਸਾਰੇ ਭੀ ਬੀਤ ਹੋਵਨ ਦੀ ਅਪੇਖਜਾ ਮਿਲਟਨ ਦੇ ਭਾਗ ਨੂੰ ਗੌਰਵਤਾ ਦਿਓਗੇ ਅਤੇ ਬੋਲੇ ਰਾਗੀ ਨਾਲੋਂ ਅੰਨੇ ਚਿਤ੍ਰੇਲੇ ( ਕਵੀਸ਼ੂਰ ( Paintr ) ਨਾਲ ਬੜੀ ਸੁਖੱਲੀ ਤਰਾਂ ਹਿਰਖ ਵੰਡਾ ਸਕੋਗੇ। ਮੈਂ ਜੋ ਇਉਂ ਆਖਦਾ ਹਾਂ ਸੋ ਇਸਦਾ ਕਾਰਣ ਇਹ ਹੈ ਕਿ ਮੈਂ ਇਸ ਬਾਤ ਨੂੰ ਸਰਬ ਦੇਸੀ ਤਜਰਬੇ ਰਾਹੀਂ ਇਸੇ ਤਰਾਂ ਦੀ ਮੰਨਦਾ ਹਾਂ ਕਿ ਅਸੀਂ ਡਿੱਠੀ ਭਾਲੀ ਚੀਜ ਨੂੰ ਸੁਖੈਨ ਹੀ ਚਿਤਾਰ੍ਰ ਸਕਦੇ ਤੇ ਸਪਸ਼ਟ ਰੀਤੀ ਨਾਲ ਖਜਾਲ ਵਿਚ ਲਿਆ ਸਕਦੇ ਹਾਂ ਪਰ ਸ਼ਬਦਾਂ ਦੇ ਬਾਰੇ ਵਿਚ ਐਸਾ ਨਹੀਂ ਕਰ ਸਕਦੇ। ਕੀਹ ਹੋਇਆ ਜੋ ਅਸੀਂ ਚਿਤ੍ਰਕਾਰਾਂ ਵਾਲੀਆਂ ਬਖਸ਼ਸ਼ਾਂ ( Gifts ) ਤੋਂ ਅਣਵੰਜ ਹੀ ਹੋਈਏ ਪਰ ਅਸੀਂ ਫੇਰ ਭੀ ਬੇਅੰਤ ਨਕਸ਼ਿਆਂ, ਸ਼ਹਿਰਾਂ ਯਾ ਜਲੂਸਾਂ ( Processions ) ਅਤੇ ਅਸੰਖਜਾਤ ਚਿਹਰਿਆਂ ( Faces ) ਦਾ ਜਦ ਚਾਹੀਏ ਨਿਰਜਤਨ ਹੀ ਦਰਸ਼ਨ ਕਰ ਸਕਦੇ ਹਾਂ, ਪਰ ਅਸੀਂ ਤਾਂ ਕਿਤੇ ਰਹੇ ਸੂਜੇ ਰਾਗ

ਵਿਦਜਾ ਭੂਖਿਤ ਵਿਰਲੇ ਰਾਗੀ ਹੀ ਅਪਣੀਆਂ ਅਭਜਸਤ ਸੁਰਾਂ ਤਾਨਾਂ ਤੋਂ ਛੁੱਟ ਕਿਸੇ ੨ ਸੁਰ ਤਾਲ ਤਥਾ ਧੁਨੀ ਨੂੰ ਮੁੜ ਆਪਣੇ ਅੰਦਰ ਧਜਾਨ ਵਿਚ ਨਹੀਂ ਲਿਆ ਸਕਦੇ ਜਿਹੜੀਆਂ ਕਿ ਓਹਨਾਂ ਨੇ ਕਿਸੇ ਬਾਜੇ ਅਥਵਾ ਗਵਈਏ ਦੀ ਰਸਨਾਂ ਤੋਂ ਹੁਣੇ ਹੀ ਅਜੇ ਸੁਣੀਆਂ ਹੋਨ। ਅਸੀਂ ਆਪਣਿਆਂ ਸੁਪਨਿਆਂ ਰਾਹੀਂ ਇਸ ਨੁਕਤੇ ਦੀ ਜਾਂਚ ਕਰ ਸਕਦੇ ਹਾਂ।

"ਸੁਪਨੇ" ਦਾ ਵਿਚਾਰ ਬੜਾ ਗਹਿਰਾ ਹੈ ਇਸ ਲਈ ਮੈਂ ਅਸੂਲਨ ਇਸ ਨੂੰ ਨਹੀਂ ਛੇੜਨਾਂ ਚਹੁੰਦਾ ਅਲਬੱਤਾ ਜੇ ਮੈਂ ਇਸ ਪੱਖ (Point) ਵਿਚ ਗਲਤੀ ਨਹੀਂ ਖਾਂਦਾ ਤਾਂ ਅਸੀਂ ਸ਼ਬਦ ਧੁਨੀ (Sound) ਬਾਬਤ ਜਜੋਂ ਕਾ ਤਜੋਂ ਸੁਪਨਾ ਕਦਾ ਚਿਤ ਨਹੀਂ ਲਿਆ ਸਕਦੇ। Coleridge ਕੋਲਰਿਜ ਅਪਣੀ "Kubla-khan" ਨਾਮੀ ਰਚਨਾਂ ਵਿਚ ਪ੍ਰਗਟ ਕਰਦਾ ਹੈ:-

"ਬਾਜਾ ਧਰਜਾ ਅਗੇ ਡਿਠੀ,
ਸੁਪਨ ਮਾਤ੍ਰ ਮੈਂ ਕੰਨਜਾ ਇੱਕ।
ਅੰਬੀ ਸੀਨੀਅਨ ਸੀ ਉਹ ਲੜਕੀ,
ਸਾਜ ਬਜੌਂਦੀ ਸਾਬ ਸੁ ਸਿੱਕ।
ਮੂੰਹੋਂ ਗਾਇਆ ਉਸਨੇ ਸੋਹਣਾ,
"ਮਊਂਟ ਅਬੋਰਾ" ਸੁੰਦਰ ਰਾਗ।
(ਕੀਹ ਸੀ ਕੀਕੁਨ ਗਾਏ ਗਾਇਕਾ,
ਮੂਲ ਨ ਮੈਂ ਕਰ ਸਕਜਾ ਵਿਭਾਗ॥"
॥ ੧ ॥

ਇਹ ਕਵੀਸ਼ਰੀ ਦ੍ਰਿਸ਼ਟੀ ਦਾ ਤਰੰਗ ਸੀ। ਮੇਰਾ ਖਜਾਲ

ਏਹੋ ਹੀ ਹੈ ਕਿ ਸੁਪਨੇ ਵਿਚ ਅਸੀਂ ਕਿਸੇ ਪ੍ਰਕਾਰ ਦੇ ਸਬਦ ਨਹੀਂ ਸੁਣ ਸਕਦੇ ਜਿਨਾਂ ਚਿਰ ਤਕ ਕਿ ਇਸ ਦੁਨੀਆਂ ਦੀਆਂ ਹੱਦਾਂ ਦੇ ਬਾਹਰਲੇ ਕਿਸੇ ਮੰਡਲ ਦੇ ਉਹ ਨਾਂ ਹੋਣ ਬਹੁਤ ਪ੍ਰਕਾਰ ਦੀਆਂ ਗੋਸ਼੍ਰੀਆਂ ਭੀ ਅਸੀਂ (ਸੁਪਨੇ ਵਿਚ) ਕਰਦੇ ਹਾਂ ਅਤੇ ਸੁਣਦੇ ਭੀ ਵਿਚਿਤ੍ਰ ੨ ਅਚਰਜ ਕਾਰੀ ਬਾਤਾਂ ਨੂੰ ਹਾਂ; ਪਰ ਜਾਗ੍ਰਤ ਅਵਸਥਾ ਦੇ ਅਸਾਡੇ ਪਰਸਪਰ ਵਾਰਤਾਲਾਪ (Comunings) ਸਾਰਖਾ ਅਤੇ ਲੜੀ ਵਾਰ ਮਾਨਸੀ ਧੁਨੀਆਂ ਵਰਗਾ ਹੀ ਇਹ ਸਭ ਕੁਝ ਹੁੰਦਾ ਹੈ, ਜਿਹੜਾ ਕਿ ਬਾਣੀ ਸ਼ਕਤੀ ਤੋਂ ਰਹਿਤ ਰਸਨਾ ਤਥਾ ਅਵਾਜ ਦੀ ਪ੍ਰਗਟਤਾ ਤੋਂ ਅਸਮਰਥ ਬੁੱਲ੍ਹਾਂ ਦ੍ਵਾਰੇ ਬੋਲਜਾ ਹੋਇਆ ਹੁੰਦਾ ਹੈ। ਕਜੋਂਕਿ ਸੁਪਨੇ ਦਾ ਦੇਸ (Dream-Land) ਚੁਪ ਦਾਂ ਦੇਸ ਹੈ ਅਤੇ ਓਥੋਂ ਦੇ ਸਾਰੇ ਵਸਨੀਕ ਬੋਲੇ ਤਥਾ ਗੁੰਗੇ ਹੁੰਦੇ ਹਨ ॥

ਤਾਂ ਫੇਰ ਜਾਗ੍ਰਤ ਦੀ ਦ੍ਰਿਸ਼ਟੀ ਦਾ ਭੀ ਸੁਪਨ ਦ੍ਰਿਸ਼ਟੀ ਨਾਲ ਕਿਸੇ ਪ੍ਰਕਾਰ ਦਾ ਭਿੰਨ ਭੇਦ ਹੋਊ ? ਜਾਗ੍ਰਤ ਦੀਆਂ ਅੱਖੀਆਂ ਨਾਲ ਤੱਕੇ ਹੋਏ (Beheld) ਕੋਈ ਪਦਾਰਥ ਐਸੀ ਸਪਸ਼ਟਤਾ ਨਾਲ ਅਸਾਨੂੰ ਪ੍ਰਭਾਵਿਤ (Impress) ਨਹੀਂ ਕਰਜਾ ਕਰਦੇ, ਜਿਹਾਕਿ ਪ੍ਰਕਾਸ਼ ਰੂਪ ਤਥਾ ਤੇਜਸ੍ਵੀ ਚਿਣ ਪ੍ਰਣਾਮੀ ਸੁਪਨੇ ਦੇ ਨਜ਼ਾਰੇ। ਬਸ ਇਸ ਗੱਲ ਵਿਚ ਏਨਾਂ ਹੀ ਭੇਦ ਹੈ, ਕਜੋਂਕਿ ਜਦ ਅਸੀਂ ਜਾਗ੍ਰਤ ਅਵਸਥਾ ਵਿਖੇ ਕਿਸੇ ਅਧਿਕ ਅਚਰਜ ਕਾਰੀ ਤਥਾ ਪ੍ਰਬੀਨਤਾ ਦਾੜੀ ਵਸਤੂ (Reality) ਨੂੰ ਸਾਮਣੇ ਦੇਖਦੇ ਹਾਂ ਜੋਂ ਇਨਾਂ ਤੋਂ ਭੀ

ਵਧਕੇ ਕਿਸੇ ਡਰੌਨੀ ਘਟਨਾਂ ਦਾ ਸਾਮਨਾਂ ਹੁੰਦਾ ਪੈਂਦੇ ਹਾਂ, ਤਾਂ ਝੱਟ ਹਰਾਨੀ ਨਾਲ ਬੋਲ ਉਠਦੇ ਹਾਂ :- "ਇਹ ਸੱਚ ਨਹੀਂ ਹੋ ਸਕਦਾ, ਜਰੂਰ ਅਸੀਂ ਸੁਪਨਾ ਹੀ ਤਕ ਰਹੇ ਹਾਂ"! ਜਿਸਤੋਂ ਮੈਂ ਅਨੁਮਾਨ ਕਰਦਾ ਹਾਂ ਕਿ ਅੰਨਾ ਜਰੂਰ ਹੀ ਸੁਪਨਿਆਂ ਨੂੰ ਤਕਦਾ ਹੈ ਜੋ ਅਦਭੁਤ ਹੁੰਦੇ ਹਨ ਤੇ ਉਹ ਸਭ ਪ੍ਰਕਾਰ ਦੀਆਂ ਦ੍ਰਿਸ਼ ਸੂਰਤਾਂ ਨੂੰ ਅਪਣੇ ਖ਼ਜ਼ਾਲ ਵਿਚ ਵੇਖਦਾ ਹੈ ਜਿਹੜੀਆਂ ਕਿ ਪਹਿਲੇ ਨਾਲੋਂ ਵਿਚਿਤ੍ਰ ਰੂਪ ਵਿਖੇ ਇਸ ਦੇ ਅੰਦਰ ਸਫੁਰਦੀਆਂ ਹਨ; ਅਰ ਏਸੇ ਕਰਕੇ ਹੀ ਮੈਂ ਆਖ ਸਕਦਾ ਹਾਂ ਕਿ ਇਹ ਓਸ ਬੋਲੇ ਨਾਲੋਂ ਜਿਹੜਾ ਕਿ ਆਪ- ਣੀਆਂ ਸੁਨੀਆਂ ਹੋਈਆਂ ਬਾਤਾਂ ਨੂੰ ਹੀ ਸਪਨੇਵਿਚ ਸੁਨਦਾਹੈ, ਬੜਾ ਧੰਨ ਭਾਗੀ ਹੈ। ਨਈ ਬੂਹਰ ਸਾਹਬ ਦੇ ਜੀਵਨ ਚਰਿੱਤ੍ਰ ਵਿਚ ਇਕ ਅਦਭੁਤ ਕਹਾਣੀ ਵਰਨਣ ਕੀਤੀ ਹੋਈ ਹੈ ਜਿਸ ਵਿਚ ਉਸਨੇ ਅਪਣੇ ਬੁਢੇ ਤੇ ਨੇਤ੍ਰ ਹੀਣੇ ਪਿਤਾ ਦੀਆਂ ਓਸ ਦੇ ਪਵਿੱਤ੍ਰ ਭੂਮੀ (ਪੇਲਸਟਿਨ) ਤਥਾ ਦੂਏ ਮਸ਼ਰਕੀ ਮੁਲਕਾਂ ਵਿਚ ਨਿਵਾਸ ਸਮੇਂ ਦੀਆਂ ਪਹਿਲੀ ਅਵਸਥਾ ਵਿਚ ਬੀਤੀਆਂ ਵਿਥਿਆਂ ਤੇ ਵੇਖੀਆਂ ਹੋਈਆਂ ਘਟਨਾਵਾਂ ਦੇ ਪ੍ਰਸੰਗਾਂ ਦਾ ਵੇਰਵਾ ਦਿੱਤਾ ਹੈ। ਜਿਨਾਂ ਨੂੰ ਕਿ ਬ੍ਰਿਧ ਅਵਸਥਾ ਪ੍ਰਾਪਤ ਅੰਧਪਨੇ ਵਿਚ ਉਹ ਚਿਰਕਾਲ ਪ੍ਰਜੰਤ, ਘੰਟਿਆਂ ਬੱਧੀ ਖੁਸ਼ ਪ੍ਰਸੰਨ ਬੈਠਾ ਬਾਰੰਬਾਰ ਚਿਤਾਰਦਾ ਰਹਿੰਦਾ ਸੀ ਤੇ ਇਸੇ ਪ੍ਰਕਾਰ ਸਮੇਂ ਨੂੰ ਕੱਟਦਿਆਂ ਹੋਯਾਂ ਅੰਦਰੇ ਅੰਦਰ ਉਨਾਂ ਨੂੰ ਵਿਚਿੱਤ੍ਰ ਰੂਪਾਂ ਵਿਚ ਵੇਖਦਾ ਹੋਇਆ ਆਨੰਦ ਨੂੰ ਮਾਣਦਾ ਕਰਦਾ ਸੀ; ਜਿਸ ਤੋਂ ਸਹੀ ਹੈ ਕਿ ਬਾਲ ਅਵਸਥਾ ਵਿਚ ਅਨੁਭਵ ਕੀਤਿਆਂ ਕੌਤੁਕਾਂ ਆਦ ਨੂੰ ਹਰ ਇਕ ਪੁਰਖ ਇਸ

ਪ੍ਰਕਾਰ ਦੀ ਨੇਤ੍ਰ ਰਹਿਤ ਬ੍ਰਿਧ ਅਵਸਥਾ ਨੂੰ ਪ੍ਰਾਪਤ ਹੋਣ ਪੁਰ ਭੀ ਬੜੀ ਚੰਗੀ ਤਰਾਂ ਆਪਣੇ ਅੰਦਰ ਜਣੋਂ ਕੇ ਤਜੋਂ ਸਾਂਮਰਤੱਖ ਰੂਪ ਵਿਚ ਵੇਖ ਸਕਦਾ ਹੈ। ਕਿੰਤੂ ਸੁਨਣ ਦੀ ਸ਼ਕਤੀ ਜਿਸ ਦੀ ਪਿਛੋਂ ਨਾਸ ਹੋਈ ਹੋਵੇ, ਉਸ ਆਦਮੀ ਦਾ ਮੁੜ ਉਨਾਂ ਹੀ ਬਚਨਾਂ ਆਦ ਨੂੰ ਚਿਤਾਰਕੇ ਉਸਾ ਅਨੁਭਉ ਕਰ ਸਕਨਾਂ ਅਸੰਭਵ ਜਿਹਾ ਹੈ ਤੇ ਨਾਂ ਹੀ ਐਸਾ ਕੋਈ ਇਰਤਾਂਤ ਬੋਲੇ ਪਣ ਦੇ ਇਤਿਹਾਸ ਫੋਲਨ ਤੋਂ ਮਿਲਦਾ ਹੀ ਹੈ ॥ ਸਬਦਾਂ ( Sounds ) ਦਾ ਸਪਸ਼੍ਰ ਤੇ ਸੁਖਦਾਈ ਚੇਤਾ ਬਹਰ ਹਾਲ ਉਨਾਂ ਦਿਆਂ ਪ੍ਰਸੰਗਾਂ ਵਿਚ ਕੋਈ ਕੋਟਾਂ ਮੱਧੀ ਇਕ ਅੱਧ ਭਾਂਵੇ ਨਿਕਲ ਆਵੇ। ਸੋ ਮੁਕਦੀ ਗੱਲ ਕੰਨ ਅਜੇਹਾ ਇੰਦ੍ਰਾ ਹੈ ਜਿਸਦੇ ਨਾਸ ਹੋਣ ਕਾਰਣ ਅੱਖ ਨਾਲੋਂ ਅਸੀ ਭਾਰੇ ਤੋਟੇ ਵਿਚ ਪੈ ਜਾਇਆ ਕਰਦੇ ਹਾਂ, ਤਾਂਤੇ ਸਭ ਤੋਂ ਵਧਕੇ ਇਕ ਏਸ ਦੀ ਭਾਰੀ ਰਾਖੀ ਸਾਨੂੰ ਕਰਨੀ ਲੋੜੀਏ। ਤੇ ਫੇਰ ਇਸ ਵਿਚ ਹੋਰ ਭੀ ਵਾਧਾ ਹੈ ਕਿ ਅੱਖ ਨਾਲੋਂ ਇਸ ਦੀ ਸਿਖ੍ਯਾ ਬਹੁਤ ਚੰਗੀ ਤਰਾਂ ਤੇ ਬੜੀ ਛੇਤੀ ਹੋ ਸਕਦੀ ਹੈ।

ਵੇਖਨ ਵਿਚ ਭੀ ਔਂਦਾ ਹੈ ਕਿ ਚਿਤ੍ਰਕਾਰੀ ਜਾਂ ਬੁਤ ਘਾੜੀ ਪ੍ਰਵਿਰਤੀ ਨਾਲ ਐਨਾਂ ਆਂਮ ਪਜਾਰ ਲੋਕਾਂ ਦਾ ਨਹੀਂ ਜਿਨਾਂ ਕਿ ਰਾਗ ਦੇ ਸੁਨਣ ਯਾ ਗੌਣ ਦੀ ਪ੍ਰਪਾਟੀ ਲੋਕਾਂ ਵਿਚ ਅਧਿਕ ਹੈ। ਤਸਵੀਰ ਦਿਖਾਕੇ ਲੋਕਾਂ ਨੂੰ ਐਡਾ ਮੋਹਿਤ ਤੁਸੀਂ ਨਹੀਂ ਕਰ ਸਕਦੇ ਤੇ ਨਾਂ ਹੀ ਉਨਾਂ ਦੇ ਚਿਤਾਂ ਵਿਚ ਧਸ ਸਕਦੇ ਹੋ ਪਰ ਇਕ ਗੀਤ ਗਾਕੇ ਵੇਖ ਲਵੋ ਕਿਤਨ ਸ੍ਰੋਤੇ ਆਪਣੇ ਆਪ ਤੁਹਾਡੇ ਵੱਲ ਖਿਚੇ ਚਲੇ ਔਂਦੇ ਹਨ। ਸਚ ਮੁਚ ਹੀ ਗੀਤ ਜਾਂ ਬਾਜਾ ਸੁਨਣ ਦੀ ਕੰਨਾਂ ਨੂੰ ਐਡੀ

ਲਟਕ ਹੈ, ਕਿ ਜਦ ਅਸੀਂ ਅਰਾਮ ਕਰਣ ਦੀ ਲੋੜ ਅਨ ਭਉ ਕਰਦੇ ਹਾਂ ਤਾਂ ਐਸਿਆਂ ਪਰਚਿਆਂ ਨੂੰ ਹੀ ਤਦੋਂ ਲਭ ਜਾ ਕਰਦੇ ਹਾਂ। ਇਥੋਂ ਤਕ ਕਿ ਭਾਂਵੇ ਕਿਡੇ ਰੁਝੇਵੇਂ ਵਿਚ ਰੁਝੇ ਹੋਈਏ, ਜਰਾ ਕੂ ਕੰਨੀਂ ਐਸੀ ਕਨਸੋ ਪੈਜਾਵੇ, ਵਾਹ ਲਗਦੀ ਸਾਰੇ ਧੰਧੇ ਛਡਕੇ ਓਧਰ ਨਠ ਤੁਰਦੇ ਹਾਂ। ਦੋ ਤਖਾਨ ਇਕੋ ਲਕੜ ਦੇ ਢੱਟ ਚੀਰਦੇ ਹੋਣ ਤਾਂ ਉਹ ਅਦਲਾ ਬਦਲੀ ਸੂਰਤ ਵਿਚ ਆਰਾ ਕਜੇ ਚਲੌਂਦੇ ਹਨ ਅਰਥਾਤ ਇਕ ਜਣਾਂ ਅਗਾਹਾਂ ਤੇ ਦੂਸਰਾ ਪਿਛਾਹਾਂ ਵਲ ਜੋਰ ਮਾਰਕੇ? ਮਤਲਬ ਕੇਵਲ ਏਹੋ ਹੁੰਦਾ ਹੈ ਕਿ ਮੋੜਵੀਂ ਅਵਾਜ਼ ਪੈਦੀ ਹੋਕੇ ਇਕਮੁਰਤਾ ਬਝ ਜਾਵੇ ਤੇ ਇਕ ਸਾਰ ਹੀ ਉਹ ਵਾਜ ਸੁਨੀ ਜਾ ਸਕੇ। ਪਥਰੇਲੇ ਪਥਰ ਵਿਛੌਂਦਿਆਂ ਹੋਇਆਂ ਹਥੌੜਿਆਂ ਦਾ ਗੇੜਾ ਦਿੰਦੇ ਹੋਨ ਤੇ ਅੰਜਨੇਰ ਲੋਗ ਜਦ ਭੱਠੀ ਵਿਚ ਕੋਲਾ ਫਾਲ ੨ ਘੜੂ ਰਹੇ ਹੋਣ, ਅਤੇ ਇਵੇ ਹੀ ਲੁਹਾਰ ਅਹਰਣ ਪੁਰ ਵਿਦਾਨ ਪੁਰ ਵਦਾਨ ਦੀ ਲਗਾਤਾਰ ਸੱਟ ਚਲਾ ਰਹੇ ਹੋਣ ਤਾਂ ਉਸ ਵੇਲ ਕੈਸਾ ਸੋਹਣਾ ਸਮਾਂ ਸਬਦ ਦੀ ਚਾਲ ਦਾ ਬੱਝਾ ਹੁੰਦਾ ਹੈ; ਜਿਸ ਤਾਲ ਦੇ ਵਿਚ ਮਸਤ ਓਨਾਂ ਨੂੰ ਅਪਣੀ ਕਾਰ ਦੀ ਕਰੜਾਈ ਸੁਝਨੀ ਹੀ ਨਹੀਂ ਪੌਂਦੀ। ਹੋਰ ਮੈਂ ਮਲਾਹਾਂ ਦੀ ਬਾਬਤ ਕੀਹ ਦੱਸਾ ਜਦ ਉਹ ਲੰਗਰ ਨੂੰ ਚੁਕਦੇ ਤੇ ਬਾਦ ਬਾਨਾਂ ਅਰਥਾਤ ਜਹਾਜ ਦਿਆਂ ਫਾਰਿਆਂ ਨੂੰ ਛਡਦੇ ਹਨ ਤਾਂ ਉਹ ਭੀ ਖੂਬ ਪਿੜ ਬੰਨ੍ਹ ਕੇ ਗਾਵਿਆਂ ਕਰਦੇ ਹਨ, ਤੇ ਏਹੋ ਹੀ ਹਾਲ ਸਭਤਰਾਂ ਦੇ ਕਰੜੇ ਕੰਮਾਂ ਅਰ ਲੜਾਈ ਆਦਕਾਂ ਦੇ ਸਮੇ ਦਾ ਹੈ ਜਿਨਾਂ ਦਾ ਸਰੰਜਾਮ ਢੋਲਾਂ ਤੇ ਨੌਬਤਾਂ ਦੇ ਸਹਾਰੇ ਨੇਪਰੇ ਚੜ੍ਹਜਾ ਕਰਦਾ ਹੈ।

ਰਾਗ ਵੱਲ ਮਨੁਖ ਦੀ ਇਹ ਕੁਦਰਤੀ ਰੁਚੀ ਆਦਿ ਤੋਂ ਹੀ ਪ੍ਰਤੀਤ ਹੁੰਦੀ ਹੈ। ਕਜਕਿ ਵੇਖਨ ਵਿਚ ਔਂਦਾ ਹੈ ਕਿ ਕੁਝ ਚਿਰ ਪ੍ਰਜੰਤ ਅਵੰਞੇ (INFANTS) ਦੀ ਅੱਖ ਮੂਲੋਂ ਹੀ ਬੇਵਾਸਤਾ ਜੇਹੀ ਹੁੰਦੀ ਹੈ, ਕਿੰਤੂ ਓਸ ਦਾ ਕੰਨ ਪਹਿਲੇ ਦਿਨ ਤੋਂ ਹੀ ਚੁਕੰਨਾ (ALERT) ਹੁੰਦਾ ਹੈ। ਜੀਵਨ ਵਿਚ ਇਸ ਦਾ ਪ੍ਰਵੇਸ਼ ਹੈਂ ਹੈਂ ਕਰਦਿਆਂ (WITTE A CRY) ਹੁੰਦਾ ਹੈ ਤੇ ਏਸ ਦੀ ਪਹਿਲੀ ਉਦਾਸੀ ਜੋ ਅਜੇਹੀ ਅਵਾਜ ਰਾਹੀਂ ਪ੍ਰਗਟ ਹੁੰਦੀ ਹੈ, ਮਾਂ ਦੀ ਅਵਾਜ ਦੇ ਪਹਿਲੇ ਸਬਦ ਨਾਲ ਹੀ ਨਿਵਿਰਤ ਹੋ ਜਾਂਦੀ ਹੈ ਤੇ ਓਹ ਪਰਚ ਜਾਂਦਾ ਹੈ। ਮੇਰਾ ਖਯਾਲ ਹੈ ਜੋ ਦਾਈ (ਖਿਡਾਵੀ) ਦਾ ਅੱਧਾ ਸਮਾਂ ਲੋਰੀਆਂ ਵਿਚ ਹੀ ਬੀਤਦਾ ਹੈ ਤੇ ਬਾਲ ਜਦੋਂ ਨਾਂ ਤਾਂ ਭੁੱਖਾ ਰਿਹਾ ਹੋਵ ਤੇ ਨਾਂ ਹੀ ਸੁੱਤਾ ਹੋਇਆ ਹੋਵੇ ਕਿਸੇ ਨਾਂ ਕਿਸੇ ਤਰਾਂ ਨਾਲ ਉਹ ਰਾਗ ਵਿਚ ਹੀ ਪਰਚਿਆ ਹੋਇਆ ਹੁੰਦਾ ਹੈ। ਕੀਹ ਹੁਣ ਇਹ ਭਾਵੇਂ ਰੋਣ ਵਾਲੀ ਗੱਲ ਨਹੀਂ ਹੈ ਕਿ ਐਸੀ ਚੁਕੰਨੀ ਵਸਤੂ, ਜੋ ਲਗ ਪਗ ਅਸਾਂ ਸਾਰਿਆਂ ਨੂੰ ਹੀ ਵਾਹਗੁਰੂ ਨੇ ਬਖਸ਼ੀ ਹੋਈ ਹੈ, ਪਾ ਕੇ, ਜੇ ਇਸਦੀ ਇਤਨੀ ਥੋੜੀ ਤਾਲੀਮ ਹੋਵੇ ਤਾਂ ਚੰਗਾ ਹੈ ਕਿ ਇਨਾਂ ਕੰਨਾਂ ਵਿਚ ਚੰਗੀਤ੍ਰਾਂ ਬੁਜੇ ਦੇਕੇ ਯਾ ਸਿੱਕੇ ਦੀਆਂ ਗੋਲੀਆਂ ਚਾੜ੍ਹਕੇ ਇਨਾਂ ਤੋਂ ਕੋਈ ਲਾਹੇਵੰਦਾ ਕਾਰਜ ਹੀ ਨਾਂ ਸਾਧੀਏ। ਅਸੀਂ ਅਪਨੇ ਆਸਪਾਸ ਦੀਆਂ ਸਭ ਗੱਲਾਂ ਨਿਸਚੇਪੂਰਬਕ ਸੁਨਣ ਖਾਤਰ ਸਦੀਵਕਾਲ ਏਨਾਂ ਕੰਨਾਂ ਨੂੰ ਖੁੱਲ੍ਹਿਆਂ ਰਖਦੇ ਹਾਂ ਤੇ ਸਾਡੇ ਵਿਚੋਂ ਬਹੁਤ ਸਾਰੇ ਅਜੇਹੇ ਹਨ, ਜੋ ਤੋਪ ਦੇ ਦਗਣ ਦੀ ਵਾਜ ਨੂੰ ਦੱਸ ਸਕਦੇ ਹਨ। ਕਿੰਤੂ ਰਾਗ ਦੀ ਧੁਨੀ ਯਾ ਸਬਦ ਦੀ ਤਾਰ ਅਥਵਾ

[illegible] ਦੇ ਜਾਚਨ ਦੀ ਜੋ ਸਮਰੱਥਾ ਇਨ੍ਹਾਂ [illegible] ਵਿਚ ਹੈ ਓਸ ਤਰਾਂ ਦੀ ਸਿੱਖਯਾ ਵਾਲੇ ਤੇ ਉੱਤਮ ਪਰਖਊਏ ਕੰਨ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੋਏ ਹੁੰਦੇ ਹਨ।

ਅੰਗ੍ਰੇਜ਼ੀ ਵਾਜਾ ਸਾਰੀ ਦੁਨੀਆਂ ਵਿਚ ਹੀ ਪ੍ਰਸਿੱਧ ਹੈ ਤੇ ਅੰਗ੍ਰੇਜ਼ੀ ਚਾਲ ਦੇ ਗੀਤ ਤੇ ਭਜਨ ਧੁਨੀਆਂ ਹਰ ਦੇਸ਼ ਵਿਚ ਬੜੀ ਪ੍ਰਸਿੰਨਤਾ ਨਾਲ ਲੋਗ ਸੁਣਦੇ ਹਨ, ਪਰ ਅਜੇਹਿਆਂ ਸਰਬ ਪ੍ਰਚਲਿਤ ਗੀਤਾਂ ਨੂੰ ਕੋਈ ਟਾਂਵੇ ੨ ਹੀ ਗੌਣ ਤੇ ਸਮਝਨ ਵਾਲੇ ਹਨ । ਬਹੁਤ ਥੋੜਜਾਂ ਧਾਰਮਿਕ ਅਸਥਾਨਾਂ ਵਿਚ ਤੁਸੀਂ ਐਸਾ ਭਜਨ ਰਾਗ ਸੁਣੋਂਗੇ, ਜੈਸਾ ਕਿ ਬਾਜੇ ਦਾ ਵਜਨਾਂ, ਕੀਹ ਇਹ ਦਸ਼ਾ ਸੁ ਸਿਖਜਤ ( Educated ) ਕੰਨ ਲਈ ਰੋਣ ਦਾ ਕਾਰਣ ਨਹੀਂ ? ਹਾਂ ਇਸ ਦੁਰਦਸ਼ਾ ਦਾ ਸੁਧਾਰ ਕੀਤਾ ਜਾ ਸਕਦਾ ਹੈ। ਬਸ ਹਰ ਇਕ ਨੂੰ ਅਜੇਹੀ ਸਿੱਖਯਾ ਤਥਾ ਵਿਦਯਾ ਮਿਲ ਜਾਣੀ ਚਾਹੀਏ ਅਤੇ ਉਹ ਧੁਰਾਊ ਸ਼ਕਤੀ ਜੋ ਸਿਰਜਣ ਹਾਰ ਨੇ ਇਨਾਂ ਕੰਨਾਂ ਵਿਚ ਰਖੀ ਹੈ, ਪੂਰੀ ੨ ਤਰਾਂ ਜਗਾ ਲੈਣੀ ਚਾਹੀਏ;ਤਾਕਿ ਉਹ ਪੰਛੀਆਂ ਦੇ ਰਾਗ ਤਕ ਪੂਰੇ ਪਜਾਰ ਤੇ ਸਤਕਾਰ ਨਾਲ ਸੁਣ ਸਕਨ। ਅਤੇ ਸਮੁੰਦਰ ਦੀ ਗੜਗੜਾਹਟ ਅਰ ਬਿਜਲੀ ਦੀ ਕੜਕੜਾਹਟ ਨੂੰ ਭੀ ਜਜੋਂ ਕੀ ਤਜੋਂ ਸੁਣ ਇਨਾਂ ਦੇ ਰਹਸਜ ਨੂੰ ਲੈ ਸਕਨ । ਅਰ ਇਸੇ ਤਰਾਂ ਹੀ ਮਨੁੱਖ ਨੂੰ ਇਸ ਲੈਕ ਆਪਨੇ ਆਪਨੂੰ ਬਨੌਨਾ ਲੋੜੀਏ ਜਿਸ ਤਰਾਂ ਕਿ ਅਪਨੇ ਸਜਾਤੀ ਭ੍ਰਾਵਾਂ ਦੇ ਸਬਦ ਰਾਗ ਆਦਿ ਨੂੰ ਠੀਕ ੨ ਸੁਣਕੇ ਉਹ ਅਪਨੇ ਮਨ ਨੂੰ ਠੰਢਿਆਂ ( ਸ਼ਾਂਤ ) ਕਰ ਸਕੇ ਤਥਾ ਅਪਣੇ ਆਤਮਾਂ ਨੂੰ ਭੀ ਸ੍ਰੇਜ ਪ੍ਰਬੀਨ ਬਨਾ ਸਕੇ ॥

ਪਾਲ ਨਾਮੀ ਸੰਤ ਦਾ ਬਚਨ ਹੈ ਕਿ "ਸੰਸਾਰ ਭਰ ਵਿਚ ਅਜੇਹੀ ਅਵਾਜ਼ ਜਾਂ ਸਬਦ ਕੋਈ ਨਹੀਂ ਜਿਸ ਦਾ ਤਾਤਪ੍ਰਯ ਕੁਝ ਨਾਂ ਹੋਵੇ।" ਤੇ ਇਹ ਗੱਲ ਤੁਹਾਨੂੰ ਆਪ ਹੀ ਪਤਾ ਲਗ ਜਾਵੇਗਾ ਕਿ ਕਦਰ ਸ਼ਨਾਸ਼ ( **Appriciating** ) ਕੰਨ ਲਈ ਸਮਗ੍ਰ ਸਬਦ ਮਾਤ੍ਰ ਉੱਤਮ ਅਰਥਾਂ ਨਾਲ ਭਰਪੂਰ ਹੈ। ਬਸ ਇਸ ਤੋਂ ਵਧਕੇ ਹੋਰ ਕੁਝ ਕੇਹਣ ਦੀ ਮੈਨੂੰ ਲੋੜ ਨਹੀਂ ਕਿ ਇਸ ਇੰਦ੍ਰੇ ( ਕੰਨ ) ਦੀ ਉੱਨਤੀ ਵਿਦਜਾ ਕਿਥੋਂ ਤਕ ਕਰ ਸਕਦੀ ਹੈ। ਇਸ ਟਿਕਾਣੇ ਪੁਰ ਇਹ ਵਿਸ਼ਯ ( **Subject** ) ਬੜੇ ਵਿਸਤਾਰ ਦਾ ਮੁਥਾਜ ਹੈ; ਪਰ ਮੈਂ ਕੇਵਲ ਸੰਖੇਪ ਮਾਤ੍ਰ ਤੇ ਕਹਿਣਾਂ ਚਹੁੰਦਾ ਹਾਂ—ਸੋ ਹੇਠ ਲਿਖੀਆਂ ਗੱਲਾਂ ਪੁਰ ਅਸਾਨੂੰ ਧਜਾਨ ਰਖਨਾ ਚਾਹੀਏ ॥

ਦੇਸ਼ ਕਾਲ ਦੇ ਮੰਡਲ ਵਿਚ ਜਿਤਨੀ ਵਧਕੇ ਅੱਖ ਦੀ ਸਮਾਈ ਹੈ ਉਸ ਨਾਲੋਂ ਭਾਵੇਂ ਕੰਨ ਨੂੰ ਕਈ ਗੁਣਾਂ ਘੱਟ ਢੋਈ ਮਿਲੀ ਹੋਈ ਹੈ ਪਰ ਵਿਦਿਤ ਰਹੇ ਕਿ ਅੱਖ ਦੇ ਟਾਕਰੇ ਵਿਚ ਇਸ ਇੰਦ੍ਰੇ ਨੂੰ ਵਿਸ਼ੇਸ਼ ਕਰਕੇ ਪੂਰਿਆਂ ਹੋਣ ਦਾ ਅਧਿਕ ਮਾਨ ਪ੍ਰਾਪਤ ਹੈ। ਅੱਖ ਇਕ ਸਮੇਂ ਕੇਵਲ ਇਕੋ ਪਦਾਰਥ ਨੂੰ ਹੀ ਨਿਘਾ ਵਿਚ ਰੱਖ ਸਕਦੀ ਹੈ ਤੇ ਜਦ ਸਾਮਣੇ ਪਈਆਂ ਬਹੁਤ ਸਾਰੀਆਂ ਚੀਜਾਂ ਦੀ ਮੁਕਾਬਲੇ ਤੇ ਇਕ ਵਾਰ ਹੀ ਜਾਚ ਪੜਤਾਲ ਇਸਨੂੰ ਕਰਣੀ ਪੈ ਜਾਵੇ ਤਾਂ ਜਰੂਰ ਹੀ ਇਹ ਘਾਬਰ ਜਾਂਦੀ ਹੈ। ਉਦਾਹਰਣ ਵਜੋਂ—ਮਨੋਂ ਦੋ ਪਦਾਰਥ ਜੋ ਪਰਤੱਖ ਭੀ ਸਾਮਣੇ ਹੋਣ ਉਨ੍ਹਾਂ ਦਾ ਪਰਸ ਪਰ ਮੁਕਾਬਲਾ ਕਰਨ ਵਿਚ ਇਕ ਦਾ ਪ੍ਰਤਿਬਿੰਬ ਅਪਣੇ

ਅੰਦਰ ਲੈਕੇ ਵੈਸੇ ਹੀ ਕਿਸੇ ਪੂਰਬਕਾਲ ਦੇ ਪਦਾਰਥ—ਸੰਸਕਾਰ ਨੂੰ ਚੇਤੇ ਕਰ ਮੁਕਾਬਲਾ ਕਰਣ ਵਿਚ ਜੁੱਟ ਪਿਆ ਕਰਦੀ ਹੈ। ਐਸਾ ਟੱਪਲਾ ਖਾਣ ਦੀ ਇਸ ਨਿਘਾ ਦੀ ਸਧਾਰਣ ਬਾਣ ਹੈ ਕਯੋਂਕਿ ਜਿਸ ਵੇਲੇ ਅੱਖਾਂ ਸਾਮਨਜੋਂ ਕੋਈ ਵਸਤੂ ਹਟਾ ਲਈਏ ਤਾਂ ਕੁਝ ਚਿਰ ਤਕ ਉਸਦਾ ਜਯੋਂ ਕਾ ਤਯੋਂ ਪ੍ਰਛਾਵਾਂ ਜਾਂ ਸੰਸਕਾਰ ਚਿਤ੍ਰ (image) ਰੈਟੇਨਾ ਦੇ ਉਪਰ ਪਿਆ ਰਹਿੰਦਾ ਹੈ, ਜਿਸਨੂੰ ਇਸ ਦ੍ਰਿਸ਼ਟਾਂਤ ਨਾਲ ਤੁਸੀਂ ਹਛੀ ਤਰਾਂ ਸਮਝ ਸਕੋਗੇ—ਕਿ ਜਦ ਇਕ ਬਲਦੀ ੨ ਚੁਵਾਤੀ ਅੱਖਾਂ ਸਾਮਨੇ ਘੁਮਾਈ ਜਾਵੇ ਤਾਂ ਓਸ ਦੀ ਇਕ ਤਾਰ ਅਖੀਆਂ ਅੰਦਰ ਬਝ ਜਾਇਆ ਕਰਦੀ ਹੈ। ਚੁਆਤੀ ਨੂੰ ਹਟਾ ਦੇਈ ਦਾ ਹੈ ਪਰ ਅੱਗ ਦੀ ਇਕ ਸਾਰ ਟਿੱਕੀ ਕੁਝ ਚਿਰ ਤਕ ਪਿਛੋਂ ਵੀ ਜਯੋਂ ਕੀ ਤਯੋਂ ਘੁੰਮਦੀ ਭਾਸਦੀ ਹੀ ਰਿਹਾ ਕਰਦੀ ਹੈ, ਜਿਸਦਾ ਕਾਰਣ ਓਹੋ ਹੀ ਹੈ, ਬਸ। ਤੇ ਮੁੜ, ਅਸੀਂ ਆਪਣੇ ਆਲੇ ਦੁਆਲੇ ਨਿਘਾ ਪਸਾਰਦਿਆਂ ਹੋਇਆਂ ਸਹਜ ਸੁਭਾਵ ਹੀ ਡੇਲਿਆਂ ਨੂੰ ਲਗਾਤਾਰ ਭੁਔਂਦੇ ਰਹਿੰਦੇ ਹਾਂ ਜਿਸ ਕਰਕੇ ਅਨੇਕ ਪ੍ਰਕਾਰ ਦੇ ਪਦਾਰਥ ਸਾਡੀ ਦ੍ਰਿਸ਼ਟੀ ਦੇ ਘੇਰੇ ਵਿਚ ਅਪਨਾ ਪ੍ਰਭਾਵ ਪਾ ਦਿੱਤਾ ਕਰਦੇ ਹਨ ਜਿਸਦਾ ਸਾਨੂੰ ਪਤਾ ਤਕ ਭੀ ਲਗਨਾਂ ਨਹੀਂ ਪੌਂਦਾ। ਦੇਖੋ ਜੇਕਰ ਅਸੀਂ ਅਪਣੀ ਪੁਸਤਕ ਨੂੰ ਪੜ੍ਹਦਿਆਂ ਹੋਇਆਂ ਪਤ੍ਰੇ ਉਪਰੋਂ ਹੋਰਦਿਰੇ ਨਿਘਾ ਨੂੰ ਨਾਂ ਉਟਕਣ ਦੇਈਏ ਤੇ ਇਕ ਅੱਖ ਨੂੰ ਉਂਗਲ ਨਾਲ ਬੰਦ ਕਰਕੇ ਦੂਜੀ ਇਕੱਲੀ ਨਾਲ ਪੜ੍ਹਦੇ ਜਾਈਏ ਤਾਂ ਇਸ ਗੱਲ ਦਾ ਥਹੁ ਸਾਨੂੰ ਲਗ ਸਕਦਾ ਹੈ ਕਿ ਖੁੱਲੀ ਅੱਖ ਦੀਆਂ ਹਰਕਤਾਂ ਦੀ ਅਨੁਸਾਰੀ ਬੰਦ ਅੱਖ

ਵਿਚ ਕੀਕੂੰ ਘਟ ਘਟ ਅੱਖਰ ਪ੍ਰਤਜਖਰ ਸੂਰਤਾਂ ਬਦਲੀਂ ਦੀਆਂ ਹੋਨ ਤੇ ਕੀਕੂੰ ਉਹ ਪਦਾਰਥ ਪਰ ਪਦਾਰਥ ਲਗਾਤਾਰ ਨਿਘਾ ਨੂੰ ਲੜੌਂਦੀ ਹੈ ਜਿਨਾਂ ਨੂੰ ਕਿ ਅਸੀਂ ਇਕ ਵਾਰਗੀ ਹੀ ਵੇਖਨ ਦਾ ਸੰਕਲਪ ਕਰਦੇ ਸਾਂ। ਪਰੰਤੂ ਕੰਨ ਦੀ ਬਾਬਤ ਇਸਤੋਂ ਉਲਟੀ ਗੱਲ ਹੈ। ਕੰਨ ਭਾਂਵੇ ਪੂਰੀ ਤਰਾਂ ਨਾਂ ਭੀ ਸਿਖਾਲਜਾ ਜਾਵੇ ਤਦ ਭੀ ਬਹੁਤ ਸਾਰੀਆਂ ਅਵਾਜ਼ਾਂ ਨੂੰ ਇਕ ਵਾਰਗੀ ਹੀ ਸੁਣ ਤੇ ਓਨਾਂ ਦੇ ਭਿੰਨ ਭੇਦ ਨੂੰ ਸਮਝ ਸਕਦਾ ਹੈ ਅਰਥਾਤ ਭਿੰਨ ੨ ਜਨੌਰਾਂ ਤਥਾ ਮਨੁਖਾਂ ਆਦਿ ਦੀਆਂ ਇਕ ਵਾਰਗੀ ਹੀ ਅਵਾਜ਼ਾਂ ਨੂੰ ਸੁਣ ਅਡੋ ਅਡ ਨਿਰਣਾ ਕਰ ਲੈਂਦਾ ਤੇ ਨਾਲ ਹੀ ਸਭ ਦੀ ਬੋਲੀ ਦੇ ਚੰਗਜ਼ਾਂ ਮੰਦਜ਼ਾਂ ਹੋਣ ਦੀ ਭੀ ਸਮ ਕਾਲ ਹੀ ਪਰਖ ਕਰ ਲੈਂਦਾ ਹੈ। ਹਰ ਪੁਰਖ ਨੂੰ ਇਸ ਇੰਦ੍ਰੀ ਦੀ ਏਸ ਸ਼ਕਤੀ ਤੋਂ ਜਾਣੂ ਹੋਣਾ ਲੋੜੀਏ। ਸਾਦੀ ਤੋਂ ਸਾਦੀ ਪਰ ਜੜੁੱਤ ਅਵਾਜ ਇਸ ਗੱਲ ਦੀ ਮੁਥਾਜ ਹੁੰਦੀ ਹੈ ਕਿ ਸ੍ਰੋਤੇ ਨੂੰ ਦ੍ਵਿਸੁਰੇ ਤ੍ਰਿਸੁਰੇ ਸੰਗੀਤ੍ਰਿਕ ਨੋਟ ਦੇ ਇਕ ਵਾਰਗੀ ਹੀ ਸ੍ਰਵਣ ਦਾ ਅਨਭਉ ਹੋਵੇ, ਜਿਹੜਾ ਕਿ ਠੀਕ ਪ੍ਰਗਟ ਹੋਣ ਸਮ ਕਾਲ ਹੀ ਕੰਨ ਨੂੰ ਪ੍ਰਭਾਵਿਤ ਕਰ ਦਿੰਦਾ ਹੈ ਤੇ ਫੇਰ ਆਪੋ ਵਿਚ ਵਖੋ ਵੱਖ ਹੋਣ ਦੀ ਭੀ ਆਪਣੀ ਪੂਰੀ ੨ ਪਰਖ ਕਰਾ ਦਿੰਦਾ ਹੈ॥

ਪਿਆਨੋ ਬਜੌਨ ਵਾਲੇ ਆਦਮੀ ਨੂੰ ਇਕ ਸੁਰ ਤੋਂ ਦੂਸਰੀ ਸੁਰ ਨੂੰ ਪਲਟੌਨ ਵਾਸਤੇ ਵਾਰੋ ਵਾਰ ਇਕ ਘਰੋਂ ਦੂਸਰੇ ਘਰ ਪੁਰ ਕ੍ਰਿਆ ਨੂੰ ਫੇਰਨਾ ਪੈਂਦਾ ਹੈ, ਕਕੇਂ ਕਿ ਉਹ ਇਕ ਵਾਰਗੀ ਹੀ ਏਹਾਂ ਨੋਟਾਂ ਨੂੰ ਉਸ ਤਰਾਂ ਨਹੀਂ ਤਕ ਸਕਦਾ, ਜਿਸ ਤਰਾਂ ਕਾਲ ਕਿ ਉਹ ਓਨਾਂ ਨੂੰ ਸੁਣ ਸਕਦਾ ਹੈ।

ਇਹ ਬਾਤ ਜਿਸ ਵੇਲੇ ਕੋਈ ਜਣਾਂ ਚਾਰ ਸੁਰੇ ਗੀਤ ਨੂੰ ਗਾਵੇ ਤਾਂ ਇਕ ਵਾਰਗੀ ਸੁਨਣ ਤਥਾ ਪੜ੍ਹਨ ਦੇ ਜਤਨ ਤੋਂ ਹਰ ਜਣਾਂ ਸਹਲਾ ਹੀ ਪੜਤਾਲ ਸਕਦਾ ਹੈ ਕਿ ਅੱਖ ਤੇ ਕੰਨ ਦੀਆਂ ਸ਼ਕਤੀਆਂ ਦਾ ਆਪੋ ਵਿਚ ਕਿੰਨਾਂ ਕੂ ਭੇਦ ਹੈ । ਰਾਗ ਸੁਨਣ ਵਿਚ ਭਾਂਵੇ ਕੰਨ ਕਿਤਨਾ ਭੀ ਅਧੂਰਾ ਹੋਵੇ, ਚੌਸੁਰੇ ਰਾਗ ਦਿਆਂ ਸਾਰਿਆਂ ਨੋਟਾਂ ਨੂੰ ਹੀ ਸੁਣਦੇ ਸਾਰ ਅਤੇ ਅਝ ਪਰਖ ਲਿਆ ਕਰਦਾ ਹੈ ਪਰ ਅੱਖ ਵੱਧ ਤੋਂ ਵੱਧ ਵੀ ਤਾੜ ਬਾਜ ਕਜੋਂ ਨਾਂ ਹੋਵੇ ਇਕ ਵੇਲੇ ਇਕੋ ਨੋਟ ਯਾ ਇਕੋ ਤਾਰ ਤੋਂ ਵੱਧ ਨਹੀਂ ਧ੍ਯਾਨ ਵਿਚ ਲਜਾ ਸਕਦੀ ॥

ਮੇਰਾ ਖਯਾਲ ਹੈ ਕਿ ਯਾਦ ਦਾਸ਼ਤ ਤੋਂ ਗੌਣ ਹਾਰਜਾਂ ਜਾਂ ਅਪਨੀ ਤਤਕਾਲੀ ਰਚਨਾਂ ਦੇ ਗਾਵਈਆਂ ਦੇ ਚਿਹਰਿਆਂ ਪੁਰ ਜੋ ਸਾਂਤ ਮਈ ਜਾਂ ਉਦਾਰ ਭਾਵੀ ਜਿਲਾ (ਦਮਕ) ਫਿਰਜਾ ਕਰਦੀ ਹੈ ਓਸਦੇ ਮੁਕਾਬਲੇ ਵਿਚ ਬਾਜੇ ਪੁਰ ਬੈਠੇ ਰਾਗੀ ਦੀ ਫਿਕਰ ਚਿੰਤਾ ਵਾਲੀ ਅਵਾਜ ਨੂੰ ਹਰ ਕੋਈ ਹੀ ਜਾਚ ਜਾਂਦਾ ਹੈ । ਬੜੇ ੨ ਰਾਗੀਆਂ ਦਾ ਭੀ ਏਹੋ ਹੀ ਹਾਲ ਹੈ ਤੇ ਸਿਖਯਾ ਨਾਲ ਇਸ ਪੁਰ ਜਿੱਤ ਨਹੀਂ ਪਾਈ ਜਾ ਸਕਦੀ ਕਯੋਂਕਿ ਇਸਭਾਂਤ ਦੀ ਸਿਖਯਾ ਕੋਈ ਹੈ ਹੀ ਨਹੀਂ ਜੋ ਅੱਖ ਨੂੰ ਅਜੇਹੀ ਸਮਰੱਥਾ ਪ੍ਰਦਾਨ ਕਰ ਸਕੇ ਜੇਹੋ ਜੇਹਾ ਕਿ ਅਸਿਖਯਤ ਕੰਨ ਨੂੰ ਸੁਭਾਵਿਕ ਹੀ ਪ੍ਰਾਪਤ ਹੈ ॥

ਵਿਚਾਰ ਪੂਰਬਕ ਜੋ ਕੁਝ ਅਸਾਂ ਵਰਨਣ ਕੀਤਾ ਹੈ ਕਿ ਕੰਨ ਦਾ ਮੰਡਲ ਅੱਖ ਦੇ ਘੇਰੇ ਨਾਲੋਂ ਬਹੁਤ ਬਡ੍ਹਕਿ ਹੈ, ਫਿਰ ਓਤਨੇ ਪਾਠ ਸਾਡੇ ਖਯਾਲ ਤੇ ਹੀ ਬਸ ਨਹੀਂ, ਕਯੋਂਕਿ ਇਹ ਕੇਵਲ [illegible]ਰੇ ਯਾ ਚਾਰ ਸੁਰੇ ਰਾਗ ਨੂੰ ਭੀ ਇਕ ਵਾਰਗੀ ਸੁਨਣ

ਲਈ ਸਮਰੱਥ ਨਹੀਂ ਬਲਕਿ ਇਸਤੋਂ ਭੀ ਵਧ ਇਹ ਕਿ ਰਾਗੀਆਂ ਦੇ ਇਕ ਭਾਰੇ ਜੱਥੇ ( Band ) ਦੀਆਂ ਛਾਵੀਆਂ ਔਖੀਆਂ ਗਾਈਆਂ ਹੋਈਆਂ ਗਤਾਂ ਨੂੰ ਭੀ ਇਕ ਮਾਤ੍ਰ ਹੀ ਸੁਨ ਸਕਦਾ ਹੈ। ਨਾਚ ਘਰ ਸੰਬੰਧਿਤ ਰਾਗ ਸਥਾਨ (Orchestra) ਜਿਸ ਵਿਚ ਕਈ ਸੌ ਗਵਈਏ ਤੇ ਸਾਜ ਬਾਜ ਪਏ ਹੋਣ ਓਸਨੂੰ ਅੰਦਰ ਧਯਾਨ ਕਰਕੇ ਦੇਖੋ ਤੇ ਏਸ ਹਾਥੀ ਦੰਦੇ ਛੋਟੇ ਜੇਹੇ ਰਾਗ ਘਰ ( ਕੰਨ ) ਵੱਲ ਭੀ ਨਿਘਾ ਮਾਰੋ ਜਿਹੜਾ ਕਿ ਬੇਰ ਦੀ ਗਿਟਕ ਤੋਂ ਵਡਾ ਨਹੀਂ ਤਾਂ ਤੁਹਾਨੂੰ ਪਤਾ ਲਗੂ ਕਿ ਕਿਤਨੀ ਮਹਾਨ ਰਾਗ ਸਭਾ ਦੀ ਗੁੰਜਾਇਸ਼ ਇਸ ਵਿਚ ਹੈ। ਮੰਨ ਲਿਆ ਕਿ ਰਾਗੀ ਅਤੇ ਓਨਾਂ ਦੇ ਸਾਜਾਂ ਬਾਜਾਂ ਦੀ ਸਮਾਈ ਇਸ ਵਿਚ ਨਹੀਂ ਹੀ ਹੋ ਸਕਦੀ, ਪਰ ਜਿਥੇ ਕੁੱਲ ਓਨਾਂ ਦਾ ਰਾਗ ਅਲਾਪ ਅੰਦਰ ਆ ਜਾਵੇ, ਪਿਛੇ ਰਹਿ ਕੀਹ ਜਾਵੇਗਾ ? ਜੇ ਤੁਸੀਂ ਇਸ ਦੀ ਬਾਹਰਲੀ ਰਚਨਾਂ ਪੁਰ ਹੀ ਦ੍ਰਿਸ਼ਟੀ ਪਸਾਰਦੇ ਹੋ ਤਾਂ ਖੈਰ ! ਰਾਗ ਦੇ ਹੋਣ ਤੋਂ ਅਸਾਡਾ ਭਾਵ ਓੜਕ ਸਿਰ ਰਾਗ ਸਭਾ ਦੇ ਬਾਹਰਲੇ ਪਸਾਰੇ ਦਾ ਅੰਤਲਾ ਰੀਹੈਰਸਲ (ਦੁਹਰਾਉ ) ਹੈ ਜੋ ਏਸੇ ਹੀ ਵਿਚ ਹੋਇਆ ਕਰਦਾ ਹੈ।ਸੱਚਾ ਰਾਗ ਤਾਂ ਹੁੰਦਾ ਹੀ ਕੰਨ ਦੇ ਅੰਦਰਲੇ ਰਾਗ ਘਰ ਵਿਚ ਹੈ ਤੇ ਅਸਾਂ ਸਾਰਿਆਂ ਦੇ ਹੀ ਅੰਦਰ ਪੂਰਣ ਰੂਪ ਤੇ ਰਾਗ ਘਰ (Orchestra) ਏਹੋ ਹੀ ਹੈ।ਇਸਭਾਂਤ ਏਸ ਸ੍ਰਵਣ ਇੰਦ੍ਰੀ ਦੀਆਂ ਅਦਭੁਤ ਸਕਤੀਆਂ ਨੂੰ ਜਦ ਅਸੀਂ ਅਨਭਉ ਕਰ ਲਈਏ ਤਾਂ ਮੇਰੇ ਵਿਚਾਰ ਵਿਚ ਔਂਦਾ ਹੈ ਕਿ "ਜਿਸ ਪੁਰਖ ਦੇ ਕੰਨ ਸੁਨਣ ਜੋਗ ਹਨ ਓਹ ਸੁਣੇ" ਮੇਰਾ ਪੁਰਖ ਦੇ ਇਸ ਦੈਵੀ ਰਚਨ ਵਿਖੇ

ਜੋ ਸੁਜਾਣਪ ਤੇ ਚਤੁਰਾਈ ਭਰੀ ਪਰਮ ਸ੍ਰੇਸ਼ਟ ਸੂਚਨਾਂ ਦਿੱਤੀ ਗਈ ਹੈ, ਅਵਸ਼੍ਯ ਕਰਕੇ ਉਸਨੂੰ ਅਸੀਂ ਸਮਝ ਲਵਾਂਗੇ ॥

ਸੁਨਣ ਦੀ ਵਿਦ੍ਯਾ ਸੰਬੰਧੀ ਫਿਲਸਫੇ ਪੁਰ ਐਡੇ ਦੀਰਘ ਵਿਚਾਰ ਦੀ ਲੋੜ ਨਹੀਂ। ਸਾਰੇ ਦੇ ਸਾਰੇ ਜੋ ਪ੍ਰਧਾਨ ਕਵੀ ਹੋਏ ਹਨ, ਉਹ ਰਾਗ ਦੇ ਚੋਖੇ ਹੀ ਪ੍ਰੇਮੀ ਹੋਏ ਹਨ ਤੇ ਉਨਾਂ ਦ੍ਵਾਰੇ ਇਸਨੂੰ ਜੋਗ੍ਯ ਮਾਨ ਮਿਲ੍ਯਾ ਹੈ। ਮਹਾਂਨ ਚਿਤ੍ਰਕਾਰਾਂ ਤਥਾ ਬੁਤ ਤ੍ਰਾਸ਼ਾਂ ਦੇ ਅੰਦਰ ਭੀ ਏਸ ਰਾਗ ਦੀ ਤੜਪ ਘੱਟ ਨਹੀਂ ਹੋਈ। ਅੱਖ ਨੂੰ ਅਪੀਲ ਕਰਣ ਹਾਰੇ ਹੁਨਰਾਂ ਵੱਲੋਂ ਮੂਲੋਂ ਹੀ ਪਰਮਾਦੀ ਰਹਣ ਵਾਲੇ ਬੜੇ ੨ ਰਾਗੀਆਂ ਦੀ ਅਪੇਖ੍ਯਾ ਐਸਿਆਂ ਲੋਕਾਂ ਨੇ ਸਗੋਂ ਇਸ ਰਾਗ ਦੇ ਹੁਨਰ ਨੂੰ ਸਰਬ ਦੇਸੀ ਬਨਾਕੇ ਕੰਨ ਨੂੰ ਦੂਣਾ ਮਾਨ ਪ੍ਰਾਪਤ ਕਰ ਦਿੱਤਾ ਹੈ ਇਸ ਕਾਰਣ ਮੈਂ ਕੇਵਲ ਸ੍ਰਵਣ (ਸ੍ਰੋਤ **Hearing**) ਦੇ ਬਾਰੇ ਵਿਚ ਹੀ ਤਿੰਨ ਫਿਲਸਫਾਨਾਂ ਸੂਰਤਾਂ ਨੂੰ ਵਰਨਣ ਕਰਦਾ ਹਾਂ:—

(੧) ਸਾਰੀਆਂ ਇੰਦ੍ਰੀਆਂ ਵਿਚੋਂ ਏਹੋ ਹੀ ਇਕ ਐਸਾ ਇੰਦ੍ਰਾ ਹੈ ਜਿਹੜਾ ਕਿ ਬੜੀ ਹੀ ਛੇਤੀ ਤੇ ਅਤਿਸ਼੍ਯ ਕਰਕੇ ਭੜਕ ਕੇ ਆਪਣੇ ਬਾਹਰ ਹੋ ਤੁਰਦਾ ਹੈ, ਹੁਨਰ ਦੇ ਫਿਲਸਫਾਨਾ ਖ੍ਯਾਲ ਨਾਲ ਜਾਂ ਕਾਬਜ਼ ਰੀਤੀ ਦ੍ਵਾਰੇ ਅਸੀਂ ਇਸਨੂੰ ਹੋਰ ਤਰਾਂ ਹੀ ਸੱਦ ਸਕਦੇ ਹਾਂ। ਕੰਨ ਦੀ ਅਸੰਗਤਾ (ਸੁਰਖ੍ਯਤਾ **Retiringness**) ਹੀ ਇਸ ਦਾ ਭਾਰਾ ਕਾਰਣ ਹੈ। ਸੂਖਕ ਕ੍ਰਿਯਾ ਦੀ ਵਜੋਂ (ਬਾਬਤ) ਇਸ ਨੂੰ ਕਿਸੇ ਪ੍ਰਕਾਰ ਰੋਕ ਨਹੀਂ ਸਕਦੀ ॥

ਸ਼ਬਦ ਦੀਆਂ ਹਾਲਤਾਂ ਨੂੰ ਕੇਵਲ ਚੋਣਵੇਂ ਆਦਮੀ ਹੀ ਜਾਣਦੇ ਹਨ। ਤੇ ਸ਼ਬਦ ਦੇ ਮੁੱਖ ਸਾਧਨ (Chief vehical) ਕੰਨ ਦਾ ਮੰਡਲ ਭੀ ਕੁਝ ਹੈ, ਇਸ ਗਲ ਦੇ ਭੋਰਾ ਭਰ ਅਨਭਉ ਕੀਤੇ ਬਿਨਾਂ ਹੀ ਬਜੰਤ ਲੋਕ ਅੱਖਾਂ ਮੀਟੀ ਚਲੇ ਜਾ ਰਹੇ ਹਨ। ਇਸੇ ਕਰਕੇ ਹੀ ਇਹ ਬਾਰਤਾ ਅਸੀਂ ਨਹੀਂ ਦੱਸ ਸਕਦੇ ਕਿ ਰਾਗ ਕਦੋਂ ਤੇ ਕਿਸ ਭਾਂਤ ਅਸਾਨੂੰ ਪ੍ਰਾਪਤ ਹੋਇਆ; ਹਾਂ ਜਿਤਨਾਂ ਘੱਟ ਤੋਂ ਘੱਟ ਇਸਦੇ ਆਦਲੇ ਵਰ-ਤਾਰੇ ਜਾਂ ਇਸਦੀ ਸਾਖ਼ਤ ਦੇ ਸਰਬੰਧ ਵਿਚ ਅਸਾਨੂੰ ਥਹੁ ਲਗਦਾ ਹੈ ਜਿਸ ਦੇ ਕਾਰਣ ਕਿ ਇਸ ਹੁਨਰ ਵੱਲ ਸਾਡੀਆਂ ਵਾਸਨਾਂ ਉਠ ਦੌੜਦੀਆਂ ਹਨ, ਸਚ ਮੁਚ ਤੇ ਵਿਸ਼ੇਸ਼ ਕਰਕੇ ਉਤਨਾਂ ਹੀ ਵੱਧ ਅਸਾਡੇ ਅੰਦਰ ਜੋਸ਼ ਉਪਜਜਾ ਕਰਦਾ ਹੈ ॥ ਨਾਸਕਾ ਇੰਦ੍ਰੀ ਭੀ ਇਤਨੇ ਅੰਸ ਵਿਚ ( ਸੁਗੰਧੀ ਦੁਰਗੰਧੀ ਪ੍ਰਾਪਤ ਹੁੰਦੇ ਸਾਰ ਝਟ ਭੜਕ ਉਠਨ ਵਾਲੀ ਹੋਣ ਕਰਕੇ ) ਕੰਨ ਦਾ ਮੁਕਾਬਲਾ ਕਰ ਤਾਂ ਸਕਦੀ ਹੈ, ਪਰ ਇਸ ਵਿਚਾਰੀ ਦਾ ਘੇਰਾ ਬਹੁਤ ਹੀ ਥੋੜਾ ਹੈ। ਤੇ ਅੱਖ ਤਾਂ ਇਸਦੇ ਮੁਕਾ-ਬਲੇ ਵਿਚ ਭੀ ਇਸ ਗੱਲੇ ਬਹੁਤ ਘਾਟੇ ਵਿਚ ਬੈਠੀ ਹੋਈ ਹੈ॥ ਕੈਨਵਸ (ਕਪੜੇ) ਦੇ ਧਾਗੇ, ਤਸਵੀਰ ਦੇ ਫ੍ਰੇਮ ਦੀ ਸੂਰਤ ਤੇ ਕਤਰ ਵਜ਼ੋਂਤ, ਰੱਸੀ ਤੇ ਮੇਖ ਜਿਨਾਂ ਦੇ ਸਹਾਰੇ ਉਹ ਲਟਕੀ ਹੋਈ ਹੈ ਅਰ ਦੀਵਾਰ ਜਿਸ ਦੀ ਓਟ ਓਸਨੂੰ ਹੈ ਇਹ ਸਾਰੀਆਂ ਚੀਜਾਂ ਤਸਵੀਰ ਵੇਖਨ ਲਗਿਆਂ ਸਾਡੀ ਨਰੋਲ ਖੁਸ਼ੀ ਨੂੰ ਓਸੇ ਤਰਾਂ ਚਲਾਇਮਾਨ ਕਰ ਦਿੰਦੀਆਂ ਹਨ, ਜੀਕੂੰ ਕਿ ਸੰਗਮਰਮਰ ਦੇ ਧੱਬੇ ਜਾਂ ਰੋਗਨ ਤੇ ਉਡਕੇ ਪਿਆ ਘੱਟਾ ਬੁੱਤ ਤਕਨ ਦੇ ਆਨੰਦ ਨੂੰ, ਪਰ ਵਿਧ ਕਸੋ ? ਇਸ ਲਈ

ਕਿ ਇਹ ਸਾਰੀਆਂ ਬਾਹਰਲੀਆਂ ਸਮਿਗ੍ਰੀਆਂ ਜਿਨਾਂ ਨਾਲ ਨਕਾਸ਼ ( ਚਿਤ੍ਰਲੇ ) ਜਾਂ ਬੁਤ ਘਾੜੇ ਨੇ ਕੰਮ ਸਾਧਨਾਂ ਹੁੰਦਾ ਹੈ, ਲਗਾਤਾਰ ਬਲਕਿ ਮਜਬੂਰ ਹੋਇਆ ੨ ਹਰ ਵੇਲੇ ਇਸ ਗੱਲ ਵਾਸਤੇ ਲਚਾਰ ਹੁੰਦਾ ਹੈ ਕਿ ਉਹ ਅਪਣੀ ਦ੍ਰਿਸ਼ਟੀ ਨੂੰ ਸਥੂਲ ਭਾਵੀ ਰਖੇ ਜਿਸਦੇ ਕਾਰਣ ਓਨਾਂ ਦੇ ਕੰਮਾਂ ਦਾ ਅੰਤਰੀਵੀ ਪਵਿੱਤ੍ਰ ਸਤਕਾਰ ਭੰਗ ਹੋ ਜਾਇਆ ਕਰਦਾ ਹੈ ਤੇ ਏਸ ਕਰਕੇ ਓਨਾਂ ਦੇ ਕੰਮ ਬੇਨੁਕਸ ਨਹੀਂ ਰਹਿ ਸਕਦੇ। ਪਰ ਰਾਗ ਚਾਨਣੇ ਦਾ ਮੁਥਾਜ ਨਹੀਂ, ਹਨੇਰੇ ਧੁਪ ਵਿਚ ਸੁਣਿਆ ਹੋਯਾ ਭੀ ਸਦੀਵਕਾਲ ਬੜੇ ਹਰਖ ਨੂੰ ਉਪਜੌਂਦਾ ਹੈ; ਇਹ ਸਾਜ ਬਾਜ ਦੀ ਭੀ ਲੋੜ ਨਹੀਂ ਰਖਦਾ ਤੇ ਨਾਂ ਹੀ ਰਾਗ ਦੇ ਨੋਟ ਪੇਪਰ ਦੀ ਆਵਸ਼ਯਕਤਾ। ਬਲਕਿ ਇਥੋਂ ਤਕ ਕਿ ਜੇ ਕਦੀ ਅਸੀਂ ਐਸੇ ਬਿਹੋਸ਼ ਭੀ ਹੋਈਏ ਕਿ ਕੇਵਲ ਸਾਨੂੰ ਅਪਨੇ ਕੰਨਾਂ ਦੀ ਹੀ ਸੁਧ ਹੋਵੇ ਤਦ ਭੀ ਅਸੀਂ ਆਪ ਮੁਹਾਰੇ ਸਬਦ ਦੇ ਧ੍ਵਨਿਆਤਮਿਕ ਸਮੁੰਦ੍ਰ ਦੀਆਂ ਲਹਿਰਾਂ ਲੈਂਦੇ ਹੋਏ ਅਰੀਮੀ ਜੀਵਨ ਨੂੰ ਮਾਣ ਸਕਯਾ ਕਰਦੇ ਹਾਂ॥ ਰਾਗ ਸੁਣਦਿਆਂ ੨ ਨੀਂਦ ਤੋਂ ਉਠਨਾਂ ਮੇਰੇ ਅਪਣੇ ਲਈ ਤਾਂ ਮਹਾਂਨ ਆਨੰਦ ਦਾਤਾ ਹੈ। ਥੋੜੇ ਮਾਤ੍ਰ ਵਿਚ ਇਹ ਕਿ ਇਸਤਰਾਂ ਨਾਲ ਰਾਗ ਵਿਚ ਸਭ ਦੀ ਅਪੇਖਯਾ ਕੁਛ ਸਰਬ ਬਯਾਪਿਤਾ ਅਧਿਕ ਹੀ ਹੈ। ਸੁਗੰਧੀ ਦੇ ਵਿਚ ਭੀ ਸਾਰੇ ਪਸਰ ਤੁਰਨ ਦੀ ਸ਼ਕਤੀ ਹੈ ਤਾਂ ਸਹੀ ਪਰ ਰਾਗ ਨਾਲੋਂ ਬਹੁਤ ਘੱਟ ਦਰਜੇ ਵਿਚ। ਰਾਗ ਦੀ ਖਿੱਚ ਸਰਬ ਸੰਮਤ੍ਰ, ਪ੍ਰਵਾਣ ਭੂਤ ਤਥਾ ਪ੍ਰਾਣੀ ਮਾਤ੍ਰ ਦੇ ਚਿਤ ਲਾਇਕ ਅਜੇਹੀ ਮੰਨੀ ਹੋਈ ਹੈ ਕਿ ਹੋਰ ਕਿਸੇ ਪ੍ਰਕਾਰ ਦਾ ਕੋਈ ਉਤਮ ਹੁਨਰ ਇਸਦੇ ਸਾਮਣੇ ਐਸਾ ਪ੍ਰਭਾਵ ਸ਼ਾਲੀ

ਹੋਣ ਦਾ ਦਮ ਨਹੀਂ ਮਾਰ ਸਕਦਾ। ਸਭ ਭਾਂਤ ਦਿਆਂ ਹੁਨਰਾਂ (Arts) ਵਿਚੋਂ ਇਕ ਏਹੋ ਹੀ ਐਸਾ ਹੁਨਰ ਹੈ ਜਿਸਨੂੰ ਵਰਤਮਾਨ ਸਮੇਂ ਦੀ ਬਲਿਸ਼੍ਟ ਤੇ ਤੀਬਰ ਪ੍ਰਭਾਵ ਵਾਲੀ ਸਾਇੰਸ ਸੱਟ ਨਹੀਂ ਮਾਰ ਸੱਕੀ; ਅਤੇ ਇਹ ਨਵੀਂ ਰੋਸ਼ਨੀ ਵਾਲੀ ਸਦੀ ਜਿਸ ਵਿਚ ਵਿਸ਼ੇਸ਼ ਕਰਕੇ ਸਰਧਾ ਲੋਪ ਹੁੰਦੀ ਚਲੀ ਜਾ ਰਹੀ ਤੇ ਹਰ ਪ੍ਰਕਾਰ ਦਾ ਫਿਲਸਫਾ ਮਾਨੋਂ ਅਭਾਵ ਸਮ ਅਵੰਨਤੀ ਨੂੰ ਪ੍ਰਾਪਤ ਹੋ ਰਿਹਾ ਹੈ, ਰਾਗ ਨੇ ਵਾਧਾ ਹੀ ਵਾਧਾ ਪਾਇਆ ਹੈ॥ ਚੁਨਾਂਚਿ ਜੋ ਕੁਝ ਭੀ ਅਸੀਂ ਪ੍ਰਾਚੀਨ ਲੋਕਾਂ ਦਾ ਨਾਮ ਸੁਣ ੨ ਕੇ ਖਿਝਦੇ ਹਾਂ, ਓਹਨਾਂ ਦੇ ਰਾਗ ਬਾਬਤ ਸਾਨੂੰ ਭੁੱਲਕੇ ਭੀ ਮੱਥਾ ਨਹੀਂ ਵੱਟਨਾ ਚਾਹੀਏ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਸਾਡੀ ਸਮਾਨ ਕੰਨ ਨੂੰ ਏਡਾ ਨਹੀਂ ਸਨ ਮਾਰਦੇ। ਅਰ ਇਹ ਗੱਲ ਪ੍ਰਸਿੱਧ ਹੈ ਕਿ ਬਿਤੀਤ ਸਦੀ ਦੇ ਮਹਾਂਨ ਮਰੀਅਲ ਸਮੇਂ ਵਿਚ ਜਦੋਂ ਕਿ ਮਾਦਾਪ੍ਰਸਤੀ (Physical science) ਬੜੇ ਜੋਰਾਂ ਤੇ ਸੀ ਅਸਾਂ ਸੁਤਿਆਂ ਪਿਆਂ ਨੂੰ (French Revolution) ਨੇ ਜਗਾ ਦਿੱਤਾ ਹੈ, ਹੈਂਡਲ ਤੇ ਹੇਡਨ (Haydan) ਨਾਮੀ ਵਿਦ੍ਵਾਨਾਂ ਨੇ ਜੋ ਮਾਦੀ ਸਾਇੰਸ ਪੁਰ ਗ੍ਰੰਥ ਲਿਖਕੇ ਅਸਾਨੂੰ ਦਿਤੇ ਸਨ; ਸੰਸਾਰ ਭਰ ਨੂੰ ਅਧਿਕ ਅਚਰਜ ਕਰਨ ਵਾਲੇ ਰਾਗ ਸੰਬੰਧੀ ਮਹਾਂ ਪੁਰਖਾਂ ਦੇ ਗਦ ਗਦ ਕਾਰੀ ਬਚਨਾਂ ਦੇ ਪ੍ਰਤਾਪ ਅਗੇ ਉਹ ਮੂਲੋਂ ਹੀ ਭੁਲ ਜਾਣਗੇ, ਜਿਹਾਕਿ ਉਕਤ ਵਿਦ੍ਵਾਨਾਂ ਦੇ ਸਮੇਂ ਵਿਚ ਹੀ ਮੋਜ਼ਾਰਟ (Mozart) ਬੀਤ੍ਹੋਵਨ (Beet-

hoven) ਵੈਬਰ Weber ਰੌਸਿਨੀ Rossine ਮੈਂਡੇਲਸੋਹਨ ਅਤੇ ਮੇਅਰਬੀਅਰ ਨਾਮੀਆਂ ਤੋਂ ਆਦਿ ਲੈਕੇ ਕਈਆਂ ਭਦ੍ਰ ਪੁਰਖਾਂ ਨੇ ਐਨ ਵਾਲੇ ਸਮੇਂ ਤੋਂ ਅਗੇਤਰੇ ਹੀ ਰਾਗ ਸੰਬੰਧੀ ਗ੍ਰੰਥ ਲਿਖ ਅਸਾਡੇ ਸਾਮਨੇ ਧਰ ਦਿੱਤੇ ਸਨ।

(੨) ਨਿਰ ਸੰਦੇਹ ਰਾਗ ਸੰਬੰਧੀ ਵਿਸ਼ੇਸ਼ ਸਰਬ ਬਜਾ ਪਿਤਾ ( Ethereality ) ਦੇ ਬਾਰੇ ਵਿਚ ਇਕ ਇਹ ਦਲੀਲ ਭੀ ਹੈ ਕਿ ਅਸਾਡਾ ਮਨੋਂ ਚਿੱਤੋਂ ਇਹ ਭ੍ਰੋਸਾ ਹੈ ਕਿ ਅਸਾਡੀ ਅਪੇਖਜਾ ਜਿਹੜੇ ਜੀਵ ਉਤਮ ਲੋਕ ਵਾਸੀ ਹਨ ਓਨਾਂ ਨੂੰ ਖਾਸ ਕਰਕੇ ਹੀ ਰਾਗ ਦੀ ਦਾਤ ਮਿਲੀ ਹੋਈ ਹੈ। ਅਤੇ ਇਹ ਬਾਤ ਭੀ ਪੂਰੇ ੨ ਨਿਸਚੇ ਨਾਲ ਮੰਨ ਰਹੇ ਹਾਂ ਕਿ ਜੋ ਰੱਬੀ ਹੁਕਮ ਦੇਵਤਜਾਂ ਨੂੰ ਪ੍ਰਾਪਤ ਹੋਇਆ ਕਰਦੇ ਹਨ ਉਹ ਭੀ ਇਸੇ ਹੀ ਲਹਜੇ ਵਿਚ ਹੋਇਆ ਕਰਦੇ ਹਨ ਜਿਨਾਂ ਨੂੰ ਪੌਂਦੇ ਸਾਰ ਅਮਰੀ ਲੋਕ ਓਸ ਸਿਰਜਨ ਹਾਰ ਦੀ ਮਹਮਾਂ ਦੇ ਸਤੋਤ੍ਰ ਗਾਇਨ ਕਰਣ।

ਪਿਛਲੇ ਸਮਜਾਂ ਦੇ ਮਿਥਜਾ ਦੇਵ ਪੂਜਕ ਲੋਕਾਂ (Pagan sages) ਦਾ ਇਹ ਦ੍ਰਿੜ੍ਹ ਨਿਸਚਾ ਸੀ ਕਿ ਸਾਰੇ ਦੇ ਸਾਰੇ ਦ੍ਰਿਸ਼੍ਰਮਾਨ ਆਸਮਾਨ (Visible Heavens) ਸੰਗੀਤ ਨਾਲ ਗੂੰਜ ਰਹੇ ਹਨ, ਵਡ ਭਾਗੇ ਕੰਨਾਂ ਨੂੰ ਓਨਾਂ ਦੇ ਸੁਨਣ ਦੀ ਸ਼ਕਤੀ ਹੈ। ਜਦ ਸਤਾਰੇ ਆਪੋ ਵਿਚ ਰਾਗ ਅਲਾਪਦੇ ਹਨ ਤਾਂ ਤਾਰਾ ਮੰਡਲ ਸੁਣ ੨ ਕੇ ਇਕ ਵਾਰਗੀ ਹੀ ਅਨੰਦ ਨੂੰ ਪ੍ਰਾਪਤ ਹੋਇਆ ਕਰਦਾ ਹੈ। ਤੇ ਅੱਜ ਕੱਲ ਕਿਆਂ ਈਸਾ- ਈਆਂ ਦਾ ਭੀ ਅਜੇ ਤਕ ਏਹੋ ਪੱਕਾ ਵਿਸ਼੍ਵਾਸ ਹੈ ਕਿ ਅਦ੍ਰਿਸਜ

ਅਕਾਸਾਂ ਅੰਦਰ ਰਹਿਣ ਹਾਰੇ ਵਿਸ਼ੇਸ਼ ਬਲਵਾਨ ਫਰਿਸ਼ਤੇ ਤੇ ਮਾਨੁਖੀ ਅਮਰ ਆਤਮਾਵਾਂ(Undying human Spirits) ਅਪਣੇ ਅਬਿਨਾਸ਼ੀ ਗੀਤ ਦਾ ਕਦਾ ਚਿਤ ਤਯਾਗ ਨਹੀਂ ਕਰਦੇ। ਪਰ ਏਸ ਵਿਸ਼੍ਵਾਸ ਦੇ ਨਾਲ ਹੀ ( ਇਸ ਦੀ ਸਰਬਤ੍ਰ ਪਾਲਨਾਂ ਵਲੋਂ ) ਦੂਰ ਰਖਨ ਵਾਲਾ ਖਯਾਲ ਭੀ ਇਕ ਓਨਾਂ ਦੇ ਅੰਦਰ ਧਸਯਾ ਹੋਇਆ ਹੈ ਜੋ ਬੜੀ ਪ੍ਰਬਲ ਤਰਕਨਾਂ ਦ੍ਵਾਰੇ ਅਪਣੇ ਆਪ ਨੂੰ ਹੀ ਪ੍ਰੌਢਤਾ ਦਿੰਦਾ ਤੇ ਆਪਨੇ ਸਿਧਾਂਤ ਦੀ ਹੀ ਪਰਮ ਅਵਸਯਕਤਾ ਸੂਚਨ ਕਰੋਂਦਾ ਹੈ। ਕਿੰਤੂ ਸ਼ੁਕਰ ਦਾ ਮੁਕਾਮ ਹੈ ਕਿ ਭਜਨਾਂ ਦੇ ਗੌਣ ਹਾਰੇ ਕਿੰਗ ਡੇਵਿਡ ( King David ) ਦੇ ਸਮਯ ਤੋਂ ਲੈ ਇਸ ਅਸਾਡੇ ਜ਼ਮਾਨੇ ਤਕ ਭਜਨ ਆਲਾਪ ਭੀ ਧਾਰਮਿਕ ਪਬਲਿਕ ਪ੍ਰਸਤੁਸ਼ ਦਾ ਨਿਜ ਅੰਗ ਰੂਪ ਥਾਪਯਾ ਚਲਯਾ ਆਰਿਹਾ ਹੈ ॥

ਸਾਂਗੀਤ ਸਰਬ ਦੇਸ਼ੀ ਜ਼ਬਾਨ ਦੇ ਰਚਨ ਹਾਰਾ ਹੈ ਤੇ ਜਦ ਹੋਰ ਸਾਰੀਆਂ ਜਬਾਨਾਂ ਗੜ ਬੜ ਨੂੰ ਪ੍ਰਾਪਤ ਹੋ ਗਈਆਂ ਸਨ ਇਹ ( ਸਾਂਗੀਤ ਤੱਤ ਦਾ ) ਉਚ ਭਾਵੀ ਮੰਦਿਰ ਕਦਾ ਚਿਤ ਨਹੀਂ ਡੋਲਨਾ ਪਾਇਆ ਸੀ। ਗੋਰੇ ਤੇ ਕਾਲੇ ਆਦਮੀ, ਤੇ ਲਾਲ ਅਰੁ ਪੀਲੇ ਮਨੁੱਖ ਭਾਂਵੇ ਆਪੋ ਵਿਚ ਗੱਲ ਬਾਤ ਕਰਣ ਲਗਯਾਂ ਕਿਡੀ ਭੀ ਔਕੜ ਦੇ ਸਾਮਨੇ ਨੂੰ ਪ੍ਰਾਪਤ ਹੋਣ, ਪਰ ਗੌਣ ਲਗਨ ਤਾਂ ਸਾਰੇ ਦੇ ਸਾਰੇ ਹੀ ਇਕਠੇ ਬੈਠ ਕੇ ਗੌਂ ਸਕਦੇ ਹਨ। ਕੀਹ ਤੀਵੀਆਂ ਤੇ ਕੀਹ ਮਰਦ ਅਰੁ ਕੀਹ ਬਾਲ ਬੁੱਢੇ ਅਤੇ ਜੁਆਨ ਸਭ ਦੇ ਸਭ ਇਕ ਵਾਰਗੀ ਹੀ ਇਸ ਪ੍ਰਕਾਰ ਦਿਆਂ ਅਪਣਿਆਂ ਜਜ਼ਬਿਆਂ ਨੂੰ ਪ੍ਰਗਟ ਕਰ ਸਕਦੇ

ਹਨ। ਕਯੋਂਕਿ ਕੰਨ ਦੀ ਅੱਡੋ ਅੱਡਰੀ ਪਰਖ ਕਰਣ ਹਾਰੀ ਸ਼ਕਤੀ ਦੇ ਪ੍ਰਬਾਹਿ ਕੋਈ ਅਉਸਰ ਹੀ ਨਹੀਂ ਜੋ ਦੇਖਨ ਮਾਤ੍ਰ ਤੇ ਵੰਨ ਸਵੰਨੇ ਪਰ ਸੁਰ ਤਾਨ ਕਰਕੇ ਇਕ ਰੂਪ ਓਨਾਂ ਨੌਟਾਂ ( ਭਜਨਾਂ ) ਵਿਚੋਂ ਕੁਝ ਛਾਣ ਬੀਣ ਕਰ ਸਕੇ, ਬਲਕਿ ਉਹ ਤਾਂ ਇਸ ਗੱਲ ਦੀ ਮੁਥਾਜ ਹੁੰਦੀ ਹੈ ਕਿ ਭਿੰਨ ੨ ਅਵਸਥਾ ਵਾਲਿਆਂ ਪੁਰਖਾਂ ਦੀ ਭਾਂਤ ੨ ਦੀ ਅਵਾਜ ਇਕ ਸੁਰ ਹੋਕੇ ਓਸ ਵਿਚ ਅਲਾਹੀ ਰੰਗ ਦਾ ਖੇੜਾ ਖੇੜੇ ॥

ਇਹ ਮਿਰਤ ਮੰਡਲ ਦੇ ਸੰਗੀਤ ਪੁਰ ਤਾਂ ਢਬਦੀ ਹੀ ਹੈ; ਪਰ ਕੀਹ ਦਸੀਏ ਜੋ ਦੈਵੀ ਰਾਗ ਦੀਆਂ "ਅਨਿਕ ਧੁਨਿਤ" ਆਸਮਾਨੀ ਧੁਨੀਆਂ ਇਕ ਰੂਪ ਵਿਚ ਹੋਕੇ ਕਿਸ "ਲਲਿਤ" ( ਅਦਭੁਤ ) ਸਮੇਂ ਦਾ ਰੰਗ ਬੰਨਨ ਵਾਲੀਆਂ ਹੋਇਆਂ ਕਰਦੀਆਂ ਹਨ। ਭਾਵੇਂ ਹੋਰ ਹਰ ਇਕ ਵਸਤੂ ਭਵਿਖਤ ਵਿਚ ਅੰਧਾ ਧੁੰਦ ਹਾਲਤ ਨੂੰ ਪ੍ਰਾਪਤ ਹੋ ਸਕਦੀ ਹੈ ਪਰ ਸਰਧਾ ਭੌਣੀ ਦੇ ਮਾਮਲੇ ਵਿਚ ਅਜੇਹੀ ਘਟਨਾਂ ਸਭ ਤਰਾਂ ਨਾਲ ਹੀ ਵਿਗਾਸ ਨੂੰ ਪ੍ਰਾਪਤ ਹੋਏ ਅਨਭਉ ਪੁਰ ਨਹੀਂ ਵਾਪਰ ਸਕਦੀ। ਇਸੇ ਕਰਕੇ ਹੀ ਬਾਬੇ ਆਦਮ ਤੇ ਹੱਵਾ ਦੇ ਸਾਰੇ ਬੱਚੇ ਘਟ ਤੋਂ ਘੱਟ ਇਸ ਸਰਧਾ ਤੇ ਭੌਨੀ ਦੇ ਮੰਡਲ ਵਿਚ ਪ੍ਰਵਿਸ਼ਟ ਹੋ (Common Song) ਸਾਧਾਰਣ ਗੀਤ ਗਾਵਨ ਲਈ ਇਕਤ੍ਰਤਾ ਨੂੰ ਪ੍ਰਾਪਤ ਹੋ ਸਕਦੇ ਹਨ। ਸੋ ਸਰੀਰ ਦਿਆਂ ਸਾਰਿਆਂ ਇੰਦ੍ਰਿਆਂ ਵਿਚੋਂ ਕੰਨ ਇੰਦ੍ਰਾ ਹੀ ਇਕ ਐਹੋ ਜੇਹਾ ਹੈ ਜਿਹੜਾ ਕਿ ਬਾਵਜੂਦ ਸ਼ਬਦ ਅਨਭਉ ਕਰਣ ਸਮਕਾਲ ਮੰਨਿਆ ਜਾਂਦੇ ਭੀ, ਇਸ ਗੱਲ ਦੇ ਅਗੇਤਰੇ ਹੀ ਬਾਰੇ ਨਿਸਚੇ ਦਾ ਕਾਰਣ ਹੋ ਰਿਹਾ ਹੈ ਕਿ ਪਰਲੋਕ ਵਿਚ ਓਸਦਾ

ਮੰਡਲ ਬੜੇ ਵਿਸਤਾਰ ਵਾਲਾ ਹੋਵੇਗਾ ॥

(੩) ਭਵਿਖਤ ਜੀਵਨ ਵਿਖੇ ਅਬਿਨਾਸੀ ਪਦ ਵਿਚ ਨਿਵਾਸ ਪਾਵਨ ਲਈ ਜਿਸ (ਸ਼ਬਦ) ਦੀ ਤਾਂਘ ਇਸ ਕੌਨ ਨੂੰ ਲਗੀ ਰਹਿੰਦੀ ਹੈ। ਇਸੇ ਨੂੰ ਹੀ ਪਹਿਲ ਪ੍ਰਥਮੇਂ ਇਕਰਾਰ ਮਿਲਿਆ ਹੋਇਆ ਹੈ, ਸਾਰੇ ਦੇਸਾਂ ਦਿਆਂ ਮਹਾਤਮਾਂ ਦੇ ਦਿਲਾਂ ਪੁਰ ਇਸ ਪ੍ਰਵਾਣਿਤ ਦੈਵੀ ਇਕਰਾਰ ਦਾ ਡਾਢਾ ਪ੍ਰਭਾਵ ਪਿਆ ਹੋਇਆ ਪ੍ਰਤੀਤ ਹੁੰਦਾ ਹੈ, ਜਿਹੜੇ ਕਿ ਵੇਲੇ ਕੁਵੇਲੇ ਸੰਗਤ ਵਿਚ ਆਯਾਂ ਪੁਰਖਾਂ ਨੂੰ ਓਸ ਦਾ ਚੇਤਾ ਕਰੌਂਦੇ ਰਹਿੰਦੇ ਹਨ। ਅੰਗ੍ਰੇਜ਼ੀ ਦੁਨੀਆਂ ਨਾਲ ਸਰਬੰਧ ਰਖਨ ਹਾਰੇ ਬਹੁਤ ਲੋਕਾਂ ਨੂੰ ਲਾਤੀਨੀ ਮੰਦਿਰ ਦੇ ਓਸ ਸੁੰਦਰ ਭਜਨ ( Hymn ) ਦਾ ਪਤਾ ਹੈ ਜਿਸਦਾ ਨਾਉਂ ( Dies Iroe ) "ਓੜਕ ਦਾ ਦਿਨ" ਹੈ। ਇਸ ਭਜਨ ਵਿਚ ਓਹ ਵਿਥਯਾ ਨਿਰੂਪਣ ਕੀਤੀ ਹੋਈ ਹੈ ਜਿਹੜੀ ਕਿ ਕਰਮਾਂ ਦੇ ਨਿਬੇੜੇ ਦਾ ਇਕ ਦਿਨ ਮੰਨਨ ਵਾਲੇ ਲੋਕਾਂ ਦੇ ਨਿਸਚੇ ਵਿਚ ਹੈ ਤੇ ਏਸ ਗੀਤ ਨੂੰ ਅਜੇਹੀ ਰੁਵਾਵਨ ਵਾਲੀ ਧਾਰਨਾਂ ਵਿਚ ਗਾਇਆ ਜਾਂਦਾ ਹੈ ਕਿ ਮਾਨੋਂ ਓਥੇ ਸ਼ਮਸ਼ਾਨ ਭੂਮੀ ਵਾਲੀ ਗੂੰਜ ਹੀ ਅਪਣੇ ਸਮੇ ਦੀ ਤਾਰ ਬੰਨ ਦਿੱਤਾ ਕਰਦੀ ਹੈ। ਸਰਵਾਲਟਰ ਸਕੌਟ ਨੇ ਇਸ ਪਵਿੱਤ੍ਰ ਗੀਤ ਦਾ ਟੀਕਾ ਭੀ ਕੀਤਾ ਹੈ। ਗੋਇਥ ਸਾਹਿਬ ਨੇ ਫਾਸਟ ਨਗਰ ਦੇ ਗਿਰਜਾ ਘਰੀ ਇਕੱਠ ਵਿਚ ਏਸ ਗੀਤ ਦਾ ਕੁਝ ਚੋਣਵਾਂ ਭਾਗ ਗਾਵਿਆ ਸੀ, ਜਿਥੇ ਕਿ ਟੈਮਪਟਰ ਨਾਮੀ ਇਕ ਸ਼ਖਸ਼ ਨੇ ਮਾਰਗ੍ਰੇਟ ਪੁਰ ਹੱਥ ਛਲੌਨ ਦੀ ਕੀਤੀ ਸੀ। ਮਾਰਟਿਨ ਲੂਥਰ ਸਾਹਿਬ ਦਾ ਭਜਨ ਭੀ ਪੜ੍ਹਿਆ

ਹੋਇਆ ਅਜੇਹੀ ਗੂੰਜ ਹੀ ਗੂੰਜਾ ਦਿਆ ਕਰਦਾ ਹੈ। ਇਹ ਗੂੰਜ ਵਾਸਤਵ ਵਿਚ 'ਨੀਊ ਟੈਸਟੇ ਮੈਂਟ' ਦਿਆਂ ਬਚਨਾਂ ਦੀ ਢਾਲ ਦਾ ਹੀ ਨਤੀਜਾ ਹੈ ਅਤੇ ਹੈਂਡਲ ਸਾਹਬ ਨੇ ਜਦੋਂ "ਮਸੀਹਾ" ਨਾਮੀ ਅਮਰੀ ਗੀਤ ਦੀ ਰਚਨਾਂ ਕੀਤੀ ਸੀ ਤਾਂ ਉਸਦਾ ਅਸਲ ਮਸਾਲਾ ਉਥੋਂ ਹੀ ਲਿਆ ਸੀ। ਸਿਧਾਂਤ ਦੀ ਗੱਲ ਇਨਾਂ ਸਬਦਾਂ ਵਿਚੋਂ ਸਾਨੂੰ ਇਹ ਲਭਦੀ ਹੈ ਕਿ ਭਵਿਖਤ ਜੀਵਨ ਦਾ ਸੱਦਾ ਭੀ ਪਹਲ ਪ੍ਰਥਮੇਂ ਇਸ ਕੰਨ ਨੂੰ ਹੀ ਮਿਲਨਾ ਹੈ ਤੇ ਏਹੋ ਹੀ ਪਹਿਲੇ ਪਹਲ ਨਵੀਂ ਹੋਂਦ ਵਾਲੀ ਜੀਵਨੀ ਨੂੰ ਜਗਾਵੇਗਾ "ਕਜੋਂਕਿ ਨੌਬਤ( TRUMPET) ਵੱਜੇਗੀ ਅਤੇ ਮ੍ਰਿਤਕ ਜਜੋਂ ਕੇ ਤਜੋਂ ਜਾਗਨਗੇ ਤੇ ਬਸ ਅਸੀਂ ਹੋਰ ਦੇ ਹੋਰ ਹੋ ਜਾਵਾਂਗੇ॥" ਤਾਂਤੇ

"ਗਗਨ ਦਮਾਮਾਂ ਬਾਜਯੋ ਪਰਿਆ ਨਿਸਾਨੈ ਘਾਉ॥
ਖੇਤ ਜੁ ਮਾਂਡਿਓ ਸੂਰਮਾਂ ਅਬ ਜੂਝਨ ਕਾ ਦਾਉ॥"

ਆਓ! ਸੰਸਾਰੀ ਧੱਕਿਆਂ ਧੋੜਿਆਂ ਅਗੇ ਕਾਇਰਾਂ ਤਰਾਂ ਭਗਲ ਹੋ ਦੌੜਨ ਵਾਲੇ ਮੋਇਆਂ ਸਮਾਨ ਅਸੀਂ ਇਸ ਜੀਵਨ ਦੀ ਬਾਜੀ ਨੂੰ ਜਿੱਤਨ ਲਈ ਮਰ ਮਿਟਨ ਵਾਸਤੇ ਤ੍ਯਾਰ ਹੋ ਜਾਈਏ ਜਿਸ ਕਰਕੇ ਗਜਾਨ ਮਈ ਸੂਰਮਤਾ ਨੂੰ ਪ੍ਰਾਪਤ ਹੋਕੇ ਅਸੀਂ ਨੀਚ ਭਾਵੇਂ ਉਚ ਪਦੀਏ ਬਨ ਜਾਵਾਂਗੇ। ਸਮਾਂ ਸੰਭਾਲੋ ਤੇ ਸਬਦ ਦੀ ਸਾਰ ਲਵੋ॥

"ਸ਼ਬਦ ਗੁਰ ਪੀਰਾ, ਗਹਰ ਗੰਭੀਰਾ
ਬਿਨ ਸ਼ਬਦੇ ਜਗ ਬਉਰਾਨੰ॥"

॥ ੨ ॥



# ੩. ਨੱਕ.

ਨੱਕ ਗੰਧ ਦਾ ਇੰਦ੍ਰਾ ਹੈ, ਅਸਾਡੇ ਚਿਹਰਿਆਂ ਪੁਰ ਇਹ ਸੁਖਦਾਈ ਵਾਧੂ ਮਾਸ ਮਾਤ੍ਰ ਹੀ ਲਗਾ ਹੋਇਆ ਨਹੀਂ ਸਮਝਨਾ ਚਾਹੀਦਾ ਬਲਕਿ ਏਸਨੂੰ ਸ਼ਿੰਗਾਰ ਤੋਂ ਭੀ ਵਧ ਕਰਕੇ ਸਤਕਾਰ ਲੈਕ ਮੰਨਨਾ ਚਾਹੀਏ। ਮਨੁਖ ਜਾਤੀ ਦੇ ਬਹੁਤ ਸਾਰੇ ਹਿੱਸੇ ਨੇ ਤਾਂ ਅਸਲੋਂ ਹੀ ਇਸਨੂੰ ਅਕਾਰਥਾ ਮੰਨਕੇ ਕੇਵਲ ਸੀਂਢ ਦੀ ਨਲੀ ( Snuff Pot ) ਮਾਤ੍ਰ ਹੀ ਬਨਾ ਰਖਜਾ ਹੋਇਆ ਹੈ, ਹਾਲਾਂਕਿ ਵਖੋ ਵੱਖ ਪ੍ਰਯੋਜਨਾਂ ਲਈ ਵਾਹਗੁਰੂ ਨੇ ਅਸਾਨੂੰ ਇਹ ਦਿੱਤਾ ਸੀ। ਅੱਖ ਅਤੇ ਕੰਨ ਨਾਲੋਂ ਸਭਨੀਂ ਗੱਲੀਂ ਹੀ ਇਸ ਦੀ ਬਨੌਟ ਅਤਯੰਤ ਸਾਦੀ ਹੈ; ਪਰ ਜਿਹਾ ਕਿ ਇਹ ਪਾਸ਼ਵ ਜੀਵਨ ( ANIMAL LIFE ) ਦੀਆਂ ਲੋੜਾਂ ਨਾਲ ਭਾਰਾ ਗੂੜ੍ਹਾ ਸਰਬੰਧ ਰਖਨ ਵਾਲਾ ਹੈ ਤਿਹਾ ਹੀ ਛੁਦ੍ਰ ਜੀਵਾਂ ( LOWER CREATURES ) ਦੇ ਅੰਦਰ ਬਹੁਤ ਵਧਕੇ ਆਪਣਾ ਪ੍ਰਭਾਵ ਪ੍ਰਗਟ ਕਰਦਾ ਹੈ। ਜੈਸਾ ਕਿ ਅਸਾਡੀ ਅਪੇਖਜਾ ਸੁੰਘਕੇ ਸ਼ਿਕਾਰ ਕਰਣ ਵਾਲਾ ਕੁੱਤਾ ਹੈ। ਅਸੀਂ ਭੀ ਇਸ ਘ੍ਰਾਣ ( ਨੱਕ ) ਇੰਦ੍ਰੇ ਨਾਲ ਕੁਝ ਘੱਟ ਸੁਸ਼ੋਭਿਤ ਤਾਂ ਨਹੀਂ ਕੀਤੇ ਹੋਏ, ਕਿੰਤੂ ਇਸ ਤੋਂ ਛੁੱਟ ਸਰੀਰ ਦੇ ਸੇਵਾ ਦਾਰ ਹੋਣ ਕਰਕੇ ਵਿਹਾਰੀ ਜਰੂਰਤ ਵਜੋਂ ਇਸਦਾ ਗੂੜ੍ਹਾ ਸਰਬੰਧ ਸਾਡੇ ਸਫੁਰਣ ਭਾਵੀ ਸੁਭਾਵ (EMOTINAL NATURE) ਨਾਲ ਅਧਿਕ ਹੈ ਇਸ ਕਾਰਣ ਇਸਦੇ ਗੂੜ੍ਹ ਤਤ੍ਵ ਦਾ ਨਿਰੂਪਣ ਕਰਣਾਂ ਅਵਸਜਕ ਹੈ। ਸੋ ਇਸ ਦੀ ਰਚਨਾ ਵਰਨਨ ਕਰਣ ਲਈ ਤਾਂ ਇਕੋ

ਸ਼ਬਦ ਹੀ ਵਾਫ਼ਰ ਹੈ।ਕੁੱਤੇ ਅਥਵਾ ਭੇਡ ਦਾ ਦ੍ਰਿੜਿਆ ਹੋਇਆ ਸਿਰ ਵੇਖਨ ਤੋਂ ਪਤਾ ਲਗਦਾ ਹੈ ਕਿ ਨਾਸਾਂ ਦਾ ਅਰੰਭ ਇਕ ਵਡੇ ਸਾਰੇ ਮਹਿਰਾਬ ਡਾਟਦਾਰ ਖੱਡੇ (ARCHED CAVITY) ਵਿਚੋਂ ਅਪਣੇ ਨਾਲ ਹੀ ਛੱਲੇਦਾਰ ਬਹੁਤ ਸਾਰੀਆਂ ਵਾਧੂ ਬਾਵਾਂ ਵਿਚ ਓਸ ਖੱਡੇ ਨੂੰ ਥੋੜਾ ੨ ਵੰਡਦਿਆਂ ਹੋਇਆਂ ਹੁੰਦਾ ਹੈ। ਏਸ ਖੱਡੇ ਦੀਆਂ ਕੰਧਾਂ ਅਤੇ ਡਾਟ ਹਡੀਆਂ ਦੀਆਂ ਉਸਰੀਆਂ ਹੋਈਆਂ ਹਨ, ਜਿਨਾਂ ਦੇ ਅੰਦਰ ਮੂੰਹ ਅੰਦਰਲੀ ਝਿੱਲੀ ਸਰੀਖੀ ਨਰਮ ੨ ਤੇ ਭਿੰਨੀ ੨ (MOIST) ਹੋਰ ਮਖਮਲੀ ਝਿੱਲੀ ਵਿਛੀ ਹੋਈ ਹੈ। ਜੀਕੂੰ ਬਿਰਛ ਦੀ ਟਾਹਣੀ ਵਿਚੋਂ ਉਪਟਾਹਣੀ ਦੇ ਕ੍ਰੱਲੇ ਫੁਟਦੇ ਹਨ ਓਨਾਂ ਤਾਰਾਂ ਵਰਗੀਆਂ ਨਸਾਂ (NERVES) ਜਾਂ ਬ੍ਰੀਕ ੨ ਬਜੰਤ ਤਾਗਿਆਂ ਦਾ ਬਿਛੌਨਾ ਓਸ ਝਿਲੀ ਉਪਰ ਹੋਰ ਵਿਛਿਆ ਹੋਇਆ ਹੈ; ਸੋ ਐਹੋ ਜੇਹੀਆਂ ਬਜੰਤ ਸ਼ਾਖਾਂ ਨਾਸਾਂ ਦੇ ਅੰਦਰ ਹਨ, ਜੋ ਆਪੋ ਵਿਚ ਮਿਲ ਜੁਲਕੇ ਵਡੀਆਂ ੨ ਟਾਹਣੀਆਂ ਦੀ ਰਚਨਾਂ ਕਰਦੀਆਂ ਹਨ, ਜਿਨਾਂ ਨੂੰ ਬਿਲ਼ਕੁਲ ਬਿਰਛ ਦੀਆਂ ਹੀ ਸ਼ਾਖਾਂ ਸ਼ਮਾਨ ਸੋਝਾ ਦੇ ਸਕਦੇ ਹਾਂ। ਓੜਕ ਨੂੰ ਹਰ ਇਕ ਨਾਸ ਵਿਚ ਐਹੋ ਜੇਹੀਆਂ ਕੁਝ ਕੁ ਸਾਖਾਂ ਦੇ ਤਣੇ ਜਾਂ ਮੁਢ ਦਾ ਅਕਾਰ ਬਨ ਜਾਂਦੇ ਹਨ ਜਿਹੜੇ ਕਿ ਉਕ੍ਤ ਡਾਟਦਾਰ ਖੱਡੇ ਦੇ ਛਤ ਅੰਦਰਲਿਆਂ ਨਿਜਮਿਤ ਰਸੂਜਾਂ ਥਾਣੀਂ ਪੁਜਕੇ ਬਸ ਹੋ ਜਾਂਦੇ ਹਨ।

ਇਸ ਤਰਾਂ ਨਾਲ ਮਾਨੋਂ ਅਸਾਡੇ ਅੰਦਰ ਨਾੜੀਆਂ ਦਾ ਇਕ ਅਪੱਤ੍ਰਾ ਬਿਰਛ (LEAFLESS TREE) ਹੈ, ਜਿਸ ਦੀਆਂ ਜੜ੍ਹਾਂ ਦਿਮਾਗ਼ ਵਿਚ ਹਨ ਤੇ ਫਾਂਘਾਂ, ਫਾਂਘਦੀਆਂ

ਤਥਾ ਉਪਟਾਹਣੀਆਂ ( Twigs ) ਨਾਸਾਂ ਅੰਦਰਲੀ ਝਿੱਲੀ ਪੁਰ ਫੈਲਰੀਆਂ ਹੋਈਆਂ ਹਨ । ਇਸ ਨਾੜੀ ਦਾ ਨਾਮ (OLFACTORY) ਗੰਧਵਾਹੀ ਨਸਾ ਹੈ । ਜਦ ਅਸੀਂ ਕੋਈ ਵਸਤੂ ਸੁੰਘਣੀ ਚਾਹੁੰਦੇ ਹਾਂ—ਮਾਨੋਂ,ਫੁਲ—ਤਾਂ ਅਸੀਂ ਬੁੱਲ੍ਹਾਂ ਨੂੰ ਬੰਦ ਕਰਕੇ ਸਾਹ ਨੂੰ ਅੰਦਰ ਖਿਚਿਆ ਕਰਦੇ ਹਾਂ ਤੇ ਏਸ ਤਰਾਂ ਜਿਹੜੀ ਹਵਾ ਸਾਡੇ ਅੰਦਰ ਜਾਇਆ ਕਰਦੀ ਹੈ ਓਸ ਦੇ ਨਾਲ ਮਿਲੀ ਹੋਈ ਗੰਧ ( ODOROUS MATTER ) ਭੀ ਅੰਦਰ ਪੌਂਚਕੇ ਗੰਧ ਵਾਹੀ ਨਸ ਦੀਆਂ ਸ਼ਾਖਾਂ ( ਤਾਰਾਂ ) ਨਾਲ ਲਿਪਟ ਜਾਇਆ ਕਰਦੀ ਹੈ । ਸੋ ਹਰ ਇਕ ਸਾਹ ਨਾਲ, ਭਾਵੇਂ ਮੂੰਹ ਖੁੱਲਾ ਹੋਵੇ ਤੇ ਭਾਵੇਂ ਬੰਦ, ਕੁਝ ਨਾਂ ਕੁਝ ਗੰਧ ਪਦਾਰਥ ( ODOUROUS SUBSTANCE ) ਉਕਤ ਨਸ ਦੀਆਂ ਫੈਲੀਆਂ ਹੋਈਆਂ ਤਾਰਾਂ ਨੂੰ ਜਾ ਸਪਰਸ਼ਦਾ ਹੈ । ਇਸ ਗੰਧ ਮਾਦੇ ਦੇ ਜਾ ਲਿਪਟਨ ਅਤੇ ਸਪਰਸ ਪੌਣ ਦੇ ਬਾਰੇ ਵਿਚ ਤੇ ਝੱਟ ਹੀ ਲੋਪ ਹੋ ਜਾਣ ਵਾਲੀ ਵਾਸ਼ਨਾਂ ( VOLATILE SCENT ) ਦੀ ਬਾਬਤ ਮਨ ਨੂੰ ਝੱਟ ਹੀ ਪਤਾ ਲਗ ਜਾਂਦਾ ਹੈ, ਭਾਵੇਂ ਅਸਾਨੂੰ ਸੁਨਣ ਤਕਨ ਦੀ ਅਪੇਖਜਾ ਇਸ ਗੱਲ ਦੀ ਸੂਝ ਥੋੜੀ ਮਾਤ੍ਰ ਹੀ ਪੈਂਦੀ ਹੈ ਕਿ ਇਹ ਕਾਰਵਾਈ ਕੀਕੂੰ ਮਨ ਦੇ ਅੰਦਰ ਵਰਤ ਗਈ । ਹਾਂ ਇਹ ਸਾਨੂੰ ਪੂਰਾ ੨ ਨਿਸਚਾ ਹੈ ਕਿ ਜੇਕਰ ਗੰਧ ਵਾਹੀ ਨਾੜੀ ਕਿਸੇ ਕਾਰਣ ਛੀਣ ਹੋ ਜਾਵੇ ਤਾਂ ਘ੍ਰਾਣ ਇੰਦ੍ਰੇ ( THE SENCE OF S MELL ) ਦਾ ਨਾਸ਼ ਹੋ ਜਾਂਦਾ ਹੈ । ਤੇ ਇਹ ਭੀ ਵਿਦ੍ਤ ਰਹੇ ਕਿ ਜਿਨਾਂ ਚੁਪਾਇਆਂ ( QUADRU PEDS ) ਤੇ ਪੰਖੀਆਂ ਦੀ ਘ੍ਰਾਣ ਇੰਦ੍ਰੀ ਅਤਯੰਤ ਤੇਜ ਹੁੰਦੀ ਹੈ ਉਨ੍ਹਾਂ ਦੇ ਅੰਦਰ ਇਹ

ਨਾੜ ਬਹੁਤ ਵਡੀ ਹੋਇਆ ਕਰਦੀ ਹੈ ॥

ਵਾਸ਼ਨਾਂ ਲੈਣ ਦੇ ਜੋਗ ਨਾੜੀ ਨਾਲ, ਜੋ ਓਲਫੈਕ-ਟਰੀ ਨਸਾ ਨਾਮ ਵਾਲੀ ਹੈ, ਨਾਸਾਂ ਨਾਲ ਭੂਖਿਤ ਹੋਣ ਤੋਂ ਛੁਟ ਇਨਾਂ ਦਾ ਹੇਠਲਾ ਭਾਗ, ਇਸੇ ਹੀ ਸੁਭਾਵ ਵਾਲੀ ਹੋਰਸ ਨਾੜ ਦੀਆਂ ਸ਼ਾਖਾਂ ਨਾਲ ਢਕਜਾ ਹੁੰਦਾ ਹੈ। ਸ਼ਰੀ-ਰਿਕ ਵਿਦਜਾਵੇਤੇ ( ANOTOMISTS ) ਪੰਜਵੀਂ ਨਸ ਦੇ ਨਾਮ ਨਾਲ ਇਸ ਨੂੰ ਜਾਨਦੇ ਹਨ। ਜਿਸਦਾ ਕੰਮ ਸਰੀਰ ਦੇ ਹਰ ਇਕ ਹਿੱਸੇ ਵਿਚ ਗਰਮੀ, ਸਰਦੀ, ਨਰਮੀ, ਸਖ਼ਤੀ, ਤਥਾ ਸੁਖ ਦੁਖ ਦਾ ਗ੍ਰਹਣ ਕਰਨਾ ਹੈ ਅਰਥਾਤ ਤ੍ਵਚਾ ਇੰਦ੍ਰੀ ਦੇ ਧਰਮ ਗ੍ਰਾਹੀ ਨਾੜ ਨਾਲ ਨਾਸਾਂ ਦਾ ਹੇਠਲਾ ਹਿੱਸਾ ਲੁਕੋ-ਇਆ ਹੁੰਦਾ ਹੈ ॥

ਅਪਣੀ ਤੀਛਣਤਾ ( ਤੇਜ਼ੀ ) ਨਾਲ ਧੂੰ ਕਢਨ ਵਾਲੀ ਆਂ ਸਿਰਕੇ, ਰਾਈ ਤੇ ਸੁੰਘੀਨ ਵਾਲੀਆਂ ਲੂਣ ਆਦਿ ਵਰ ਗੀਆਂ ਤਿਖੀਆਂ ਚੀਜਾਂ ਏਸੇ ਹੀ ਨਾੜ ਨਾਲ ਸਪਰਸ਼ ਪੌਂਦੇ ਸਾਰ ਤੱਤੀ ਫਟੀ ਅਪਣਾ ਅਸਰ ਦਿਖਾਲ ਦਿੱਤਾ ਕਰਦੀਆਂ ਹਨ, ਜਿਸਤੋਂ ਸਭ ਹੀ ਜਾਣੂ ਹਨ। ਸਧਾਰਣ ਤਰਾਂ ਕਹੀਏ ਤਾਂ ਵਿਹ ਅਸਰ ਸ਼ਰੀਰ ਪੁਰ ਵਰਤਨ ਹਾਰੀ ਗੰਧ ਤੋਂ ਨਹੀਂ ਪਰਖ ਹੁੰਦਾ॥

ਉਦਾਹਰਣ ਵਜੋਂ ਐਮੋਨੀਆ ਜਾਂ ਐਮੋਨੀਆ ਸੋਲੂਸ਼ਨ ਦੇ ਝੱਟ ਹੀ ਉਡ ਜਾਣ ਵਾਲੇ ਮੁਰੱਕਬ ( COMPOUNDS ) ਜੋਗ ਜਿਹੜੇ ਕਿ ਸੁੰਘਨ ਵਾਲਿਆਂ ਲੂਣਾਂ ਤੋਂ ਬਹੁਤ ਵਧੀਆ ਅਸਰ ਵਾਲੇ ਮੰਨੇ ਗਏ ਹਨ, ਓਹਨਾਂ ਨੂੰ ਘੂਕੀ ਜਾਂ ਕਮ ਜੋਰੀ ਨਿਵਿਰਤ ਕਰਣ ਲਈ ਸੁੰਘਾਇਆ ਜਾਂਦਾ ਹੈ, ਜਿਸ

ਦਾ ਪ੍ਰਯੋਜਨ ਇਹ ਬਿਲਕੁਲ ਨਹੀਂ ਹੁੰਦ
ਹਵਾੜ ਗੰਧ ਵਾਹੀ ਨਾੜਾਂ ਪੁਰ ਆਪਣਾ ਅਸਰ ਪੁਚਾਵੇ ਬਲਕਿ ਇਹ ਹੁੰਦਾ ਹੈ ਕਿ ਨਾਸਾਂ ਦੇ ਹੇਠਲੇ ਹਿਸੇ ਨੂੰ ਘੇਰੀ ਰਖਣ ਵਾਲੀ ਦੂਜੀ ਸਪਰਸ਼ ਵਾਹੀ ਨਾੜੀ ਜੋ ਪੰਜਵੀਂ ਨਾਮ ਨਾਲ ਪ੍ਰਸਿੱਧ ਹੈ ਉਹ ਜੋਸ਼ ਵਿਚ ਆਵੇ ॥ ਐਮੋਨੀਆ ਸਲਤੁਸ਼ਨ (hartshorn) ਤੇ ਹੋਰ ਜੋ ਐਸੀਆਂ ਹੀ ਔਖਦੀਆਂ ਹਨ ਜੇਕਰ ਬਹੁਤ ਥੋੜੇ ਅੰਸ਼ ਵਿਚ ਸੁੰਘੀਆਂ ਜਾਣ ਜਾਂ ਖੁੱਲੀ ਤਰਾਂ ਹਵਾ ਵਿਚ ਮਿਲਨ ਦਿਤੀਆਂ ਜਾਣ ਤਾਂ ਕੇਵਲ ਏਨਾਂ ਦੀ ਮਹਕ ਮਾਤ੍ਰ ਹੀ ਉਠਜਾ ਕਰਦੀ ਹੈ। ਪਰ ਜੇ ਬਹੁਤ ਅੰਸ ਵਿਚ ਸੁੰਘੀਆਂ ਜਾਣ ਤਾਂ ਅਪਣੇ ਭੜਕਾਊ ਤਿਖੇ ਅਸਰ ਹੇਠ ਸੁੰਘਨ ਵਾਲੇ ਨੂੰ ਹਛੂੰ ਦੱਬ ਲਿਆ ਕਰਦੀਆਂ ਹਨ। ਬਸ ਸਧਾਰਣ ਅੰਸ ਵਿਚ ਇਨਾਂ ਨੂੰ ਵਰਤੀਏ ਤਾਂ ਸਗੰਧੀ ਤੇ ਤੀਖਣਤਾ ਦੋਹਾਂ ਦਾ ਅਸਰ ਹੀ ਇਕੋ ਟਿਕਾਣੇ ਵਖੋ ਵਖਰਾ ਅਨਭਉ ਕੀਤਾ ਜਾ ਸਕਦਾ ਹੈ। ਇਨਾਂ ਪਦਾ-ਰਥਾਂ ਦੇ ਸੁੰਘਨ ਦੇ ਗੁਣ ਦੋਖ ਕੀਹ ਹਨ, ਇਸ ਬਾਤ ਦੇ ਨਿਰਨਾ ਕਰਣ ਦੀ ਮੈਨੂੰ ਕੋਈ ਲੋੜ ਨਹੀਂ, ਬਲਕਿ ਤੀਖਣ ਸੁਗੰਧਿਤ ਪਦਾਰਥ ਨਾਸਾਂ ਵਿਚ ਕੀਕੂੰ ਦੁਭਾਤਾ ਅਸਰ ਪ੍ਰਗਟ ਕਰਕੇ ਇਕ ਭਾਵੀ ਹੋ ਭਾਸਦੇ ਹਨ; ਇਤਨੇ ਪ੍ਰਯੋਜਨ ਸਾਧਨ ਨਾਲ ਹੀ ਸਾਨੂੰ ਬਸ ਹੈ ॥

ਪਸ਼ੂ ਕੋਟੀ ਵਿਚ ਵਰਤਨ ਹਾਰੇ ਜੀਵਾਂ (Lower animals) ਵਿਚ ਨਾਸਿਕਾ ਇੰਦ੍ਰੀ ਵਿਸ਼ੇਸ਼ ਕਰਕੇ ਜਾਗੀ ਰਹਿੰਦੀ ਹੈ। ਅਰ ਓਹਨਾਂ ਨੂੰ ਖਾਧ ਖੁਰਾਕ ਦੀ ਚੋਣ ਲਈ ਸਹੈਤਾ ਦਿੰਦੀ ਤੇ ਅਨਕੂਲ ਪ੍ਰਤਿਕੂਲ ਵਸਤੂ ਦੀ ਪਰਖ

ਦੇ ਲੈਕ ਬਨੌਂਦੀ ਹੈ, ਗੱਲ ਕੀਹ ਕਿ ਇਹ ਇਸੇ ਹੀ ਇੰਦ੍ਰੀ ਦਾ ਉਨਾਂ ਵਿਚ ਪ੍ਰਭਾਵ ਹੈ ਜਿਸ ਕਰਕ ਖੁਰਾਕ ਦਾ ਸ੍ਵਾਗਤ ਉਹ ਅਛੀ ਤਰਾਂ ਕਰ ਸਕਦੇ ਹਨ । ਤੇ ਕਈਆਂ ਹਾਲਤਾਂ ਵਿਚ ਤਾਂ ਇਥੋਂ ਤਕ ਭੀ ਹੁੰਦਾ ਹੈ ਕਿ ਜਿਥੇ ਓਹਨਾਂ ਦੀਆਂ ਅੱਖੀਆਂ ਜਾਂ ਕੰਨ ਅਪਨੇ ਸਾਥੀ ਨੂੰ ਲਭਨੇਂ ਮੂਲੋਂ ਹੀ ਅਸ-ਮਰਥ ਹੁੰਦੇ ਹਨ, ਓਥੇ ਨਾਸਾਂ ਦੇ ਰਸਤੇ ( ਸੁੰਘ ਕੇ ) ਹੀ ਓਸਦੀ ਸੂਹ ਕੱਢ ਲੇਣ ਵਿਚ ਇਹ ਸਹਾਈ ਹੁੰਦਾ ਹੈ ।

ਫੇਰ ਜਿਥੋਂ ਤਕ ਇਸ ਇੰਦ੍ਰੇ ਦਾ ਵਾਹ ਆਦਮੀ ਨਾਲ ਪਿਆ ਹੋਇਆ ਹੈ,ਇਸ ਦਾ ਕੰਮ ਸੰਖੇਪ ਮਾਤ੍ਰ ਤੇ(ਥੋੜੇ ਲਫ਼ਜਾਂ ਵਿਚ ) ਹੀ ਨਿਰੂਪਣ ਕੀਤਾ ਜਾ ਸਕਦਾ ਹੈ । ਪਰ ਇਹ ਗੱਲ ਮੈਂ ਕਿਤੇ ਆਮ ਅਸੂਲ ਵਤ ਪ੍ਰਵਾਣੀ ਹੋਈ ਨਹੀਂ ਡਿੱਠੀ ਕਿੰਤੂ ਮੈਨੂੰ ਭ੍ਰੋਸਾ ਹੈ ਕਿ ਮੰਨਣ ਵਿਚ ਜਰੂਰ ਆ ਜਾਵੇਗੀ ਕਿ ਕੇਵਲ ਸ੍ਵਲਪ ਮਾਤ੍ਰ ਤੇ ਝੱਟ ਹੀ ਬਿਨਸ ਜਾਣ ਹਾਰੀ (ਛਿਣ-ਪ੍ਰਣਾਮੀ ) ਵਾਸ਼ਨਾਂ ਦ੍ਵਾਰੇ ਅਸਾਡਾ ਇਉਂ ਪ੍ਰਭਾਵਿਤ ਹੋਣਾਂ ਕਰਤਾਰ ਨੂੰ ਪ੍ਰਵਾਣ ਨਹੀਂ । ਇਸ ਬਾਤ ਦੀ ਸਿੱਧੀ ਵਾਸਤੇ ਦੇਖੋ ਸਭ ਪ੍ਰਕਾਰ ਦੀ ਗੰਧ ਭੜਾਸ ਰੂਪ ਤੇ ਗੈਸ ਸਮਾਨ ਸੂਖਮ ਤਥਾ ਝਟ ਹੀ ਉਡ ਜਾਣ ਵਾਲੀ ਹੈ ਅਰ ਨਾਸਾਂ ਦੇ ਅੰਦਰ ਪਹੁੰਚ ਕੇ ਛੋਂਹਦਿਆਂ ਸਾਰ ਹੀ "ਔਹ ਗਈ" ਭੀ ਹੋ ਜਾਂਦੀ ਹੈ ।।

ਗੰਧਮਾਨ ਪਦਾਰਥਾਂ (Odorous bodies) ਦੇ ਇਸ ਉਡੰਤੂ ਸੁਭਾਵ ਦੇ ਬਾਰੇ ਵਿਚ ਅਸਾਡੇ ਕਥਨ ਦੀ ਪੁਸ਼ਟੀ ਵਿਖੇ ਜਿਥੋਂ ਤਕ ਅਸਾਨੂੰ ਪਤਾ ਹੈ, ਇਹ ਪੱਕਾ ਨਿਯਮ ਹੈ ਕਿ ਕੋਈ ਐਸਾ ਤ੍ਰਿੱਖੀ ਗੰਧ ਵਾਲਾ ਪਦਾਰਥ

ਨਹੀਂ, ਜਿਹੜਾ ਕਿ ਨਾਸਾਂ ਦੇ ਅੰਦਰ ਧਸਨੋਂ ਬਚਨਾ ਰਹਿ ਸਕਦਾ ਹੋਵੇ। ਬਹੁਤ ਕਰਕੇ ਪ੍ਰਸਿੱਧ ਅਜੇਹੀਆਂ ਬੂਟੀਆਂ ਕਈ ਹਨ ਜੋ ਵਿਖੈਲੀਆਂ ਹਨ, ਅਰ ਅਜੇਹੀਆਂ ਭੀ ਕਈ ਬੂਟੀਆਂ ਹਨ ਜਿਨਾਂ ਵਿਚ ਵਿਸ਼ੇਸ਼ ੨ ਪ੍ਰਕਾਰ ਦੇ ਐਸਿਡ ਹੁੰਦੇ ਹਨ ਪਰ ਇਨਾਂ ਸਭ ਪ੍ਰਕਾਰ ਦੀਆਂ ਬੂਟੀਆਂ ਤਥਾ ਔਖਦੀਆਂ ਦੇ ਸੁਭਾਉ ਬੜੀ ਤਿੱਖੀ ਬੂ ਵਾਲੇ ਤੇ ਵਿਹੁਲੇ ਹੁੰਦੇ ਹਨ। ਅਤੇ ਇਸ ਭਾਂਤ ਦੇ ਭੀ ਅਨੇਕ ਪਦਾਰਥ ਗੁਲਾਬ ਤਥਾ ਚੰਬੇਲੀ ਦੇ ਤੇਲ ਅਥਵਾ ਲਵਿੰਡਰ ਆਦਿ ਹਨ ਜਿਨਾਂ ਦੀ ਸੁਗੰਧੀ ਹਿਤ ਕਰ ( **wholesome** ) ਹੁੰਦੀ ਹੈ ਪਰ ਜੇਕਰ ਕੇਵਲ ਥੋੜੇ ਅੰਸ ਵਿਚ ਸੁੰਘੇ ਜਾਣ ਤਾਂ। ਅਰ ਇਸੇ ਤਰਾਂ ਮੁੜ ਐਸੀਆਂ ੨ ਚੀਜ਼ਾਂ ਭੀ ਹਨ ਜੋ ਭਾਵੇਂ ਥੋੜੀ ਤੋਂ ਥੋੜੀ ਮਿਕਦਾਰ ਵਿਚ ਹੀ ਕਜੋਂ ਨਾਂ ਹੋਣ ਫੇਰ ਭੀ ਓਹਨਾਂ ਦੀ ਦੁਰਗੰਧੀ (**Repulsive odour**) ਬਦੋ ਬਦੀ ਨੱਕ ਨੂੰ ਜਾ ਹੀ ਚੜ੍ਹਦੀ ਹੈ॥ ਏਸੇ ਬਾਤ ਪੁਰ ਤੁਰੇ ਜਾਣਾ ਬਹੁਤਿਆਂ ਨੂੰ ਚੰਗਾ ਨਹੀਂ ਲਗਦਾ ਹੋਣਾ ਇਸ ਲਈ ਇਤਨਾ ਮਾਤ੍ਰ ਹੀ ਆਖ ਦੇਣਾ ਕਾਫੀ ਮਲੂਮ ਹੁੰਦਾ ਹੈ ਕਿ ਜਿਥੋਂ ਤਕ ਸੁਸਥਤਾ (**Health**) ਵਿਚ ਗੜ ਬੜ ਨਾਂ ਪੈਣੀ ਪਾਵੇ ਉਤਨੀ ਹੱਦ ਤਕ ਹੀ ਸੁਗੰਧੀ ਨਾਲ ਨਿਹੁੰ ਪਾਲਨਾ ਚਾਹੀਏ ਤੇ ਓਤਨਾਂ ਹੀ ਦੁਰਗੰਧੀ ਤੋਂ ਸੰਭਲਕੇ ਵਰਤਨਾਂ ਲੋੜੀਏ। ਰੋਗੀ ਦੇ ਕਮਰੇ ਵਿਚ ਸੁਗੰਧਿਤ ਸਿਰਕੇ ( ਲਖਲਖੇ ) ; ਖੁਸ਼ਬੂਦਾਰ ਸਪਿਰਟ, ਲਵਿੰਡਰ ਤੇ ਹੋਰ ੨ ਸੁਗੰਧੀਆਂ ਦਾ ਅੰਤ ਕਰਕੇ ਛਿੜਕਨਾ ਭਾਰੀ ਭੁੱਲ ਦਾ ਕਾਰਣ ਹੈ। ਕਜੋਂਕਿ ਇਹ ਮੁਸ਼ਕ ਨਾਲ ਮੁਸ਼ਕ

ਦਾ ਕਰਨਾਂ ਬਿਲਕੁਲ ਇਉਂ ਦਾ ਹੀ ਹੈ, ਜੀਕੂੰ ਕਿ ਮੂੰਹ ਦੀ ਕੁੜਤੱਨ ਨੂੰ ਨਿਵਿਰਤ ਕਰਨ ਲਈ ਜੀਭ ਉਪਰ ਲੂਣ ਦਾ ਰਖਨਾ। ਪਰ ਸਿਹਤ ਦੀ ਰਖਜਾ ਅਸਲ ਵਿਚ ਇਦਾਂ ਨਹੀਂ ਹੋ ਸਕਦੀ, ਕਜੋਂ ਜੁ ਇਹ (ਸ੍ਵਸਥਤਾ) ਕੋਈ ਗੰਧ ਮਾਨ ਪਦਾਰਥ ਵਿਚ ਨਹੀਂ, ਇਹ ਤਾਂ ਕੇਵਲ ਕੁਦਰਤੀ ਨਿਯਮਾਂ ਨੂੰ ਅਭੰਗ ਰਖ਼ਨ ਵਿਚ ਇਸਥਿਰ ਰਹਿ ਸਕਦੀ ਹੈ।

ਨਾਸਿਕਾ ਇੰਦ੍ਰੀ ਦੇ ਘਟ ਤੋਂ ਘੱਟ ਅਰ ਹੇਠਲੇ ਤੋਂ ਹੇਠਲੇ ਦਰਜੇ ਵਿਚ ਆਕਰਖਣ (ਕਸ਼ਸ਼) ਵਾਲੇ ਸੁਭਾਵ ਵੱਲੋਂ ਮੁੜਕੇ ਹੁਣ ਅਸੀਂ ਓਸ ਪੱਖ ਵੱਲ ਰੁਖ਼ ਫ਼ੇਰਦੇ ਹਾਂ ਜੋ ਕਈਆਂ ਸੂਰਤਾਂ ਵਿਚ ਇਸ ਦਾ ਪ੍ਰਤਿਬੰਧਕ ਹੈ ਕਿੰਤੂ ਵਿਚਾਰ ਦ੍ਰਿਸ਼ਟੀ ਨਾਲ ਤਕੀਏ ਤਾਂ ਉਹ ਡਾਢੇ ਤੋਂ ਡਾਢੀ ਅਵੱਸ਼ਕ ਗੱਲ ਦਿਖਾਈ ਦਿੰਦੀ ਹੈ। ਸੋ ਇਧਰ ਧਜਾਨ ਮਾਰਨਾ ਬੜਾ ਹੀ ਹਰਖ ਦਾਇਕ ਹੋਊ ਕਿ ਸੁਗੰਧੀ (ਖ਼ੁਸ਼ਬੂ ਦਾਰ ਪਦਾਰਥ) ਦਾ ਲਗਾਤਾਰ ਆਨੰਦ ਮਾਣਦੇ ਰਹਣ ਦੀ ਅਪੇਖਜਾ ਘ੍ਰਿਣਾ ਦਾ ਕਾਰਣ ਜੋ ਦੁਰਗੰਧੀ ਵਾਲਾ ਅਰਥਾਤ ਬਦਬੂਦਾਰ ਪਦਾਰਥ ਹੈ ਓਸਨੂੰ ਅਸੀਂ ਕਿੰਨੇਕੂ ਚਿਰਤਕ ਸੁੰਘਦੇ ਰਹਿ ਸਕਦੇ ਹਾਂ?

ਸੁਗੰਧੀ ਅਸਾਡੇ ਪੁਰ ਅਪਣਾ ਚਮਤਕਾਰ ਦਿਖੌਂ-ਦਿਆਂ ਸਾਰ ਝੱਟ ਹੀ ਮਾਤ ਹੋ ਜਾਂਦੀ ਹੈ ਤੇ ਕਿਡੇ ਤੋਂ ਕਿਡੇ ਸੁੰਦਰ ਫੁੱਲਾਂ ਦਾ ਅਤਰ ਭੀ ਅਸੀਂ ਇਕਸਾਰ ਕਜੋਂ ਨਾਂ ਸੁੰਘੀਏ, ਓਸ ਤੋਂ ਭੀ ਸਾਨੂੰ ਘ੍ਰਿਣਾ ਹੋ ਹੀ ਜਾਇਆ ਕਰਦੀ ਹੈ। ਨਿਤ ਪ੍ਰਤੀ ਦੇ ਵਰਤਨ ਵਿਹਾਰ ਵਿਚ ਲੋਕ ਬਹੁਤ ਕਰਕੇ ਗੰਦਿਆਂ ਕੰਮਾਂ ਵਿਚ ਹੀ ਬਿਨਾਂ ਬੁਝ ਬੁਝਾਏ ਵਰਤਦੇ

ਰਹਿੰਦੇ ਤੇ ਦੁਖ ਦਾਈ ਗੈਸਾਂ ਵਿਚਾਲੇ ਖੁਸੀ ਨ ਅਪਣਾ ਕੰਮ ਧੰਦਾ ਨਿਭੌਂਦੇ ਰਹਿੰਦੇ ਹਨ। ਇਕ ਹਾਲਤ ਵਿਚ ਤਾਂ ਸਾਨੂੰ ਸੁਖ ਦੀ ਲਾਲਸਾ ਹੁੰਦੀ ਹੈ ਪਰ ਅਸੀਂ ਇਸ ਲਈ ਨਿਰਾਸ ਰਹਿੰਦੇ ਹਾਂ ਕਿ ਗੰਧਵਾਹੀ ਨਾੜੀਆਂ ਪੁਰ ਗੰਧੀਲੀ ਵਸਤੂ ਦਾ ਪਹਿਲਾ ਹੀ ਪ੍ਰਭਾਵ ਪੈਂਦੇ ਸਾਰ ਉਹ ਢਿੱਲਾ ਪੈ ਜਾਂਦਾ ਹੈ ਜਿਸ ਕਰਕੇ ਮੁੜ ਦੂਜੀਵਾਰ ਦੇ ਉਸੇ ਸਮਾਨ ਅਸਰ ਨੂੰ ਕਬੂ-ਲਨ ਖਾਤਰ ਓਨਾਂ ਵਿਚ ਬਲ ਨਹੀਂ ਰਹਿੰਦਾ, ਅਰੁ ਦੂਈ ਦਸ਼ਾ ਵਿਚ ਪਹਿਲੇ ਮਹਾਂਨ ਤੀਬਰ ਉਛਾਲੇ ਵਾਲੇ ਬੇਗ ਵਾਲੀ ਭੜਕ ਦੀ ਤੇਜੀ ਘਟ ਜਾਂਦੀ ਹੈ, ਜਿਸਦੇ ਕਾਰਣ ਮੁੜ ਓਸਦਾ ਬੇਮਲੂਮਾ ਜਿਹਾ ਅਸਰ ਹੀ ਸਾਡੇ ਪੁਰ ਹੋ ਸਕਦਾ ਕਰਦਾ ਹੈ। ਬੱਸ ਏਸਤਰਾਂ ਨਾਲ ਬਾਹਜ ਕਾਰਣ (Physical Reason) ਕਰਕੇ ਇਕੇਰਾਂ ਅਸੀਂ ਸੁਗੰਧੀ ਨੂੰ ਸੁੰਘਕੇ ਸਹਨ ਸੀਲ ਜੈਸੇ ਹੋ ਜਾਇਆ ਕਰਦੇ ਹਾਂ ਤੇ ਇਕੇਰਾਂ ਦੁਰਗੰਧੀ ਨੂੰ ਸੁੰਘਦੇ ਸਾਰ ਅਵੇਸਲੇ ਜੇਹੇ। ਇਸ ਵਿਖੇ ਅੰਤਰੀਵੀ ਕਾਰਣ ਭੀ ਹੈ, ਕਜੋਂ ਜੁ ਇਕ ਦਸ਼ਾ ਵਿਚ ਤਾਂ ਅਸੀਂ ਸੁਖ ਨੂੰ ਚਿਤਾਰਦੇ ਹਾਂ ਤੇ ਦੂਈ ਵਿਚ ਅਪਨੇ ਧਰਮ (ਫਰਜ) ਨੂੰ। ਜਿਹਾ ਕਿ ਮਾਤੁ ਪਈ ਸੁਗੰਧੀ ਤਾਂ ਸਾਨੂੰ ਇਹ ਟੱਪਲਾ ਲਾਂਦੀ ਹੈ ਕਿ ਛਿਣ ਭੰਗਰ ਜੀਵਨ ਨੂੰ ਕੇਵਲ ਵਿਸ਼ੇਜ ਭੋਗਾਂ ਵਿਚ ਗੁਜਾਰੀਏ, ਤੇ ਸਹਨ ਭਾਵੀ ਅਸਰ ਇਹ ਆਖਦਾ ਹੈ ਜੋ ਅਸੀਂ ਰੋਗੀ ਪਾਸ ਬੈਠੇ ਰਹੀਏ ਅਰੁ ਅਪਣੀ ਤੁਛ ਭਰ ਬੇਅਰਾਮੀ ਨਾਲ ਓਸਦੇ ਅਮੋਲਕ ਜੀਵਨ ਨੂੰ ਠੰਢਾ ਠਾਰ (ਸੁਖੀ) ਬਨਾਈਏ। ਸੋ ਏਹੋ ਹੀ ਗੱਲ ਹੈ ਜਿਸ ਕਰਕੇ ਇਕ ਭੋਗੀ ਪੁਰਖ ਤਾਂ ਇਕ ਫਿਰ ਗੰਧ

ਗੁਲਾਬੀ ਫੁਲ ਨੂੰ ਹਥੋਂ ਸੁੱਟ ਦੂਏ ਨੂੰ ਚਾਹ ਫੜਦਾ ਹੈ ਤੇ ਸੁਣਿਆਰਾ ਕੁਠਾਲੀਆਂ ਵਿਚੋਂ ਨਿਕਲ ਦੀ ਹਵਾੜ ਤੇ ਕੋਲਿਆਂ ਦੀਆਂ ਚਿੰਗਿਆੜੀਆਂ ਵਿਚਾਲੇ ਬੈਠਾ ਹੋਇਆ ਭੀ ਦਿਲ ਲਾਕੇ ਅਪਣਾ ਕੰਮ ਕਰੀ ਜਾਂਦਾ ਹੈ। ਇਵੇ ਹੀ ਗਿਲਟ ਚਾੜਨ ਵਾਲੇ ਦਾ ਹਾਲ ਹੈ ਜਿਹੜਾ ਕਿ ਬਿਨਾਂ ਕਿਸੇ ਸ਼ਕਵੇ ਸ਼ਿਕਾਜਤ ( murmur ) ਦੇ ਪੀਲੀਆਂ ਹਰੀਆਂ ਗੈਸਾਂ ਦੀ ਬੂ ਸੁੰਘਦਾ ਰਹਿੰਦਾ ਹੈ। ਇਨਾਂ ਸਭ ਤੋਂ ਵਧਕੇ ਜਰਾਹੀ ਪੁਰਖ ਦੀ ਮਗਨਤਾ ਤਕੀਏ ਤਾਂ ਓਸਨੂੰ ਕੋਈ ਸੰਕੋਚ ਹੀ ਨਹੀਂ, ਆਲੇ ਦੁਆਲੇ ਦੀਆਂ ਘ੍ਰਿਣਿਤ ਦੁਰਗੰਧੀਆਂ ਦੀ ਓਸਨੂੰ ਕੋਈ ਹੋਸ਼ ਹੀ ਨਹੀਂ ਹੁੰਦੀ, ਇਕ ਅਪਣੀ ਸ਼ਰੀਰਿਕ ਖੋਜ ਭਾਲ ਵਿਚ ਹੀ ਪ੍ਰਸੰਨ ਮਨ ਨਾਲ ਗਹਿਰਗੱਚਰਹਿੰਦਾਹੈ। ਅਰੁ ਇਵੇ ਹੀ ਬਹਾਦੁਰ ਵੈਦ ਹਕੀਮ ਜਿਸਨੂੰ ਕੇਵਲ ਜਾਨਾਂ ਦੇ ਬਚੌਨ ਮਾਤ੍ਰ ਦੀ ਹੀ ਧੁਨ ਲਗੀ ਰਹਿੰਦੀ ਹੈ।

ਵਾਸ਼ਨਾਂ ( Smell ) ਦੇ ਬਾਰੇ ਵਿਚ ਸੁਖ ਦੁਖ ਸੰਬੰਧੀ ਪ੍ਰਸ਼ਨ ਤੋਂ ਵਖਰਾ ਹੀ ਇਕ ਪ੍ਰਸ਼ਨ ਹੈ ਜੋ ਇਸ ਘ੍ਰਿਣਿਤ ( Despised ) ਸੀਂਵ ਦੇ ਕੱਪੇ ਬਾਬਤ ਕਈਆਂ ਦੇ ਅੰਦਰ ਫੁਰ ਸਕਦਾ ਹੈ ਕਿ ਏਸ ਨਾਸਿਕਾ ਇੰਦ੍ਰੀ ਦਾ ਵਿਸਥਾਰ ਕਿਤਨਾਕੁ ਹੈ ? ਸੋ ਜੇਕਰ ਇਸ ਨੂੰ ਤਾਲੀਮ ਦਿਤੀ ਜਾਵੇ ਤਾਂ ਬਹੁਤ ਹੱਦ ਤਕ ਇਸ ਦਾ ਵਾਧਾ ਹੋ ਸਕਦਾ ਹੈ। ਇਹ ਗੱਲ ਸਾਰੇ ਹੀ ਪ੍ਰਵਾਣ ਕਰਦੇ ਹਨ ਕਿ ਲੂੰਬੜ ਦਾ ਸਿਕਾਰੀ (Foxhound ) ਕੁੱਤਾ ਅਤੇ ਚੀਜ ਲੁਕਾਈ ਨੂੰ ਲੱਭ ਲਿਔਣ ਵਾਲਾ ਕੁੱਤਾ (Pointer) ਅਥਵਾ ਪਿਸਤਾ ਕੁਤਾ ( Terri

er' ਇਹ ਸਾਰੇ ਜਜੌਂ ਕੇ ਤਜੌਂ ਤੇ ਥੱਟ ਹੀ ਸੂੰਘ ਲੈਣ ਦੇ ਬਾਰੇ ਵਿਚ ਵਿਸ਼ੇਸ਼ ਕਰਕੇ ਸਿਖਾਲੇ ਜਾ ਸਕਦੇ ਹਨ, ਪਰ ਜੇਕਰ ਅਸਾਡੀ (ਮਾਨੁਖੀ) ਨੱਕ ਦੀ ਸਿਖਜਾ ਦਾ ਪ੍ਰਸੰਗ ਕੋਈ ਛੇੜੇ ਤਾਂ ਕੇਵਲ ਹਾਸੇ ਦਾ ਹੀ ਕਾਰਨ ਹੁੰਦਾ ਹੈ। ਜੀ ਤਾਂ ਚਹੁੰਦਾ ਹੈ ਕਿ ਇਸੇ ਗੱਲ ਪੁਰ ਹੀ ਤੁਲੇ ਰਹੀਏ ਪਰ ਗੰਧ ਵਿਖਜ ਦੀ ਅਸਾਡੀ ਸੰਗਜਾ ਪ੍ਰਣਾਲੀ ( Nomenclature of odours) ਮਹਾਂਨ ਪ੍ਰਤਿਬੰਧ ਰੂਪ (Exceedingly restricted ) ਹੈ ਅਤੇ ਚਾਹੇ ਉਤਮ ਹੋਵੇ ਚਾਹੇ ਮੰਦ ਅਥਵਾ ਮੱਧਮ ਇਨਾਂ ਦੇ ਅਡੋ ਅਡ ਨਿਰਣਾਂ ਕਰਨ ਵਾਲੇ ਸਾਡੇ ਵਸੀਲੇ ਸਭ ਤਰਾਂ ਨਾਲ ਹੀ ਥੱਟ ਫੋਕੇ ਪੈ ਜਾਂਦੇ ਹਨ ਅਰਥਾਤ ਅਸੀਂ ਇਸ ਨਿਰਣੇ ਲਈ ਮੂਲੋਂ ਹੀ ਅਸਮਰੱਥ ਹਾਂ। ਪਰ ਫੇਰ ਭੀ ਰਸਾਇਣੀ ਪੁਰਖ ( Chemist ) ਮਾਨਸ ਖੋਜੀ ( Blood-Hound) ਕੁਤੇ ਦੀ ਤਰਾਂ ਜੀਕੂੰ ਉਹ ਮੁਸ਼ਕ ਲੈਕੇ ਅਪਣੇ ਸ਼ਿਕਾਰ ਨੂੰ ਅਕਸਰ ਕਰਕੇ ਪਕੜਜਾ ਕਰਦਾ ਹੈ, ਤੀਕੂੰ ) ਸੱਪਾਂਦੀ ਸੂੰਘ ਲੈਂਦਾ ਫਿਰਦਾ ਹੈ। ਅਰ ਕੇਵਲ ਜਹਰਾਂ ਹੀ ਨਹੀਂ ਹਨ ਜਿਨਾਂ ਨੂੰ ਭਿੰਨ ੨ ਭਾਂਤ ਦੀਆਂ ਮੁਸ਼ਕਾਂ ਸੁੰਘ ੨ ਕੇ ਉਹ ਪਰਖਾਂ ਕਰਦਾ ਹੈ ਬਲਕਿ ਹੋਰ ਭੀ ਬਜੰਤ ਐਸੇ ਦ੍ਰਬਜ ( Substances ) ਹਨ ਜਿਨਾਂ ਦੇ ਸਗੰਧੀ ਤੋਂ ਛੁਟ ਹੋਰਨਾਂ ਸੁਭਾਵਾਂ ਰਾਹੀਂ ਜਾਣਨ ਲਈ ਉਹ ਮੂਲੋਂ ਹੀ ਅਸਮਰਥ ਹੁੰਦਾ ਹੈ। ਗਾਲਬਨ ਜਿਸ ਤਰਾਂ ਰੰਗ ਰੂਪ ਤੇ ਅਵਾਜ (ਸਬਦ) ਬੇਸ਼ੁਮਾਰ ਹੈਨ, ਤੀਕੂੰ ਹੀ ਗੰਧ (ਮੁਸ਼ਕ) ਦਾ ਭੀ ਸ਼ੁਮਾਰ ਨਹੀਂ, ਅਰ ਜਿਸ ਤਰਾਂ ਗੰਧ ਦੇ ਵਿਖਜ ਵਿਚ ਨਾਂਵਾਂ ਦਾ

ਦੂਸਰੇ ਵਿਸ਼ਜ ਨਾਲੋਂ ਭਾਰਾ ਭਿੰਨ ਭੇਦ ਹੈ ਤੀਕੂੰ ਹੀ ਨੇਤ੍ਰ ਤਥਾ ਕੰਨ ਇੰਦ੍ਰੀ ਦੇ ਰੂਪ ਤਥਾ ਸ਼ਬਦ ਵਿਸਜ ਸੰਬੰਧੀ ਘੇਰੇ ਦਾ ਆਪੋ ਵਿਚ ਚੋਖਾ ਭੇਦ ਹੈ। ਸੁਦਾਗਰ ਸ਼ਰਾਬ ਦਾ [ Wine merchant] ਤੇ ਅਤਾਰ ( THE DISTILLER OF PERFUMES ) ਅਰ ਦਵਾਈ ਸਾਜ਼ (Dugs-manufactuRer ) ਫੇਰ ਖੁਸ਼ਬੂਦਾਰ ਬੂਟੇ ਲੈਣ ਹਾਰਾ ( ਮਾਲੀ ) ਤੇ ਤਮਾਕੂ ਦਾ ਕੰਮ ਕਰਣ ਵਾਲਾ (THE TOBACCO DEALER) ਅਤੇ ਐਸੇ ਹੀ ਕਮਾਮਾਂ ਵਾਲੇ ਹੋਰ ਭੀ ਬਹੁਤ ਲੋਕ ਹਨ ਜਿਨਾਂ ਨੇ ਇਨਾਂ ਚੀਜਾਂ ਨੂੰ ਸੁੰਘਕੇ ਵੰਨੋ ਵੰਨੀ ਭਾਂਤ ਦੀਆਂ ਪਰਖਨ ਖਾਤਰ ਅਪਣੀਆਂ ਨਾਸਾਂ ਨੂੰ ਐਡੀ ਵਿਸ਼ਸ਼ੰਤਾ ਨਾਲ ਸਾਧ ਲਿਆ ਹੈ ਕਿ ਓਹਨਾਂ ਦਾ ਟਾਕਰਾ ਕਰਨ ਲਈ ਅਸਿੱਖਜਤ ( UNEDUCATED ) ਤਥਾ ਅਨਅਭ੍ਯਸੁ ( UNPRACTISED ) ਨਾਸਾਂ ਵਾਲੇ ਪੁਰਖ ਕਦਾਚਿਤ ਭੀ ਸਮਰੱਥ ਨਹੀਂ ਹੋ ਸਕਦੇ ਭਾਵੇਂ ਸੁੰਘਨ ਦੇ ਟੱਕ ਵਿਚ ਓਹਨਾਂ ਦੀਆਂ ਨਾਸਾਂ ਕੁਦਰਤੀ ਤੌਰ ਤੇ ਚੋਖੀਆਂ ਤੇਜ ਭੀ ਕਜੋਂ ਨਾਂ ਹੋਣ। ਜਿਹੜਿਆਂ ਆਦਮੀਆਂ ਨੂੰ ਅਸਾਡੇ ਕਥਨ ਪੁਰ ਨਿਸਚਾ ਨਾਂ ਹੋਵੇ ਕਿਸੇ ਰਸਾਇਣਕ ਪੁਰਖ ( CHEMIST ) ਦ ਤਜਰਬਾ ਘਰ ( LABORATORY ) ਵਿਚ ਜਾਕੇ ਤੱਕਨ ਤੇ ਇਕ ੨ ਕਰਕੇ ਓਸਦਿਆਂ ਨਮੂਨਿਆਂ ਨੂੰ ਪਰਖਨ, ਸੁਧੈਨ ਹੀ ਓਹਨਾਂ ਦੀ ਨਿਸ਼ਾ ਹੋ ਜਾਵੇਗੀ ਕਿ ਕੀਕੂੰ ਇਕ ਵਡੇ ਭਾਰੇ ਗਿਰਜੇ ਦੇ ਬਾਜਾਘਰ ਦੀ ਜਜੋਂ ਕੀ ਤਜੋਂ ਵਾਲ ਢਲੀ ਹੋਈ ਹੈ ਜਿਸਦੇ ਅੰਦਰ ਅੱਡ ੨ ਸੁਰਾਂ ਅਲਾਪਨ ਵਾਲੀਆਂ ਗੀਤਕ ਨਲੀਆਂ ਵਤ ਮੂੰਹ ਖੋਲਨੇਸਾਰ ਹੀ

ਸ਼ੀਸ਼ੀਆਂ ਵੰਨੋ ਵੰਨੀ ਭਾਂਤ ਦੀ ਮੁਸ਼ਕ ਨੂੰ ਪ੍ਰਗਟ ਕਰਣ ਲਗ ਪੈ ਦੀਆਂ ਹਨ।

ਹੁਣ ਮੈਂ ਬਹੁਤ ਸੰਖੇਪ ਕਰਕੇ ਗੰਧ ਦੇ ਗੂੜ੍ਹ ਤਤ੍ਵ ਦਾ ਨਿਰੂਪਣ ਕਰਦਾ ਹਾਂ। ਜਿਸਦੇ ਸੋਚਦੇ ਸਾਰ ਦੋਹਾਂ ਬਾਤਾਂ ਨੇ ਖਾਸ ਤਰਾਂ ਮੇਰੇ ਅੰਦ੍ਰ ਕੁਤ ਕੁਤੀ ਪੈਦਾ ਕੀਤੀ ਹੈ।ਇਕ ਤਾਂ ਇਹ ਕਿ ਵਰਤਮਾਨ ਦੀਆਂ ਸਭ੍ਯ ਕੌਮਾਂ CIVILIZED NATIONS ) ਨਾਲੋਂ ਪ੍ਰਾਚੀਨ ਸਮੇਂ ਦੇ ਲੋਗ ਸੁਗਧੀ ਦੇ ਵਰਤਨ ਨੂੰ ਬਹੁਤ ਹੀ ਵਧਕ ਅਵਸ਼ਜਕ ਸਮਝਿਆ ਕਰਦੇ ਤੇ ਪਜਾਰਦੇ ਸਨ, ਅਰ ਦੂਈ ਇਹ ਕਿ ਉੱਤਰੀ ਤਥਾ ਪੱਛਮੀ ਲੋਕਾਂ ਦੀ ਅਪੇਖਜਾ ਪੂਰਬੀ ( ORIENTAL )ਤਥਾ ਦਖਣੀ ਲੋਕ ਸੁਗੰਧੀ-ਆਂ ਨੂੰ ਅੰਤ ਕਰਕੇ ਹੀ ਵਰਤਦੇ ਸਨ। ਏਹ ਦੋਵੇਂ ਗੱਲਾਂ ਜਿਨਾਂ ਨੂੰ ਮੈਂ ਅਡੋ ਅਡ ਵੰਡ ਦਿਤਾ ਹੈ ਇਕਨਾਂ ਆਂਮ ( COMMON SOURCES ) ਸ੍ਰੋਤਾਂ [ਸਾਧਨਾਂ] ਤੋਂ ਪ੍ਰਗਟ ਹੋਕੇ ਭਾਰੇ ਵਿਸਥਾਰ ਨੂੰ ਪ੍ਰਾਪਤ ਹੋ ਤੁਰੀਆਂ ਹਨ।

ਵਿਸਤ੍ਰਿਤ ਪ੍ਰਮਾਣ ਦੇਣ ਦੀ ਮੈਨੂੰ ਐਡੀ ਕੋਈ ਲੋੜ ਨਹੀਂ ਕਿ ਮਿਸਰ ਵਾਸੀ, ਪਾਰਸੀ, ਯੂਨਾਨੀ ਅਰ ਯਹੂਦੀਆਂ ਤੋਂ ਆਦਿ ਲੈ ਸਾਰੀਆਂ ਹੀ ਸਭ੍ਯਤਾ ਪ੍ਰਾਪਤ ਪੂਰਬਲੀਆਂ ਨਸਲਾਂ ਦੇ ਲੋਕ ਸੁਗੰਧੀ ਦੇ ਅਤਜੰਤ ਕਰਕੇ ਕੀਹੇ ਦਿਲਦਾਦਹ(ਪ੍ਰੇਮੀ) ਸਨ. ਜਿਨਾਂ ਦੀ ਬ੍ਰਾਬਰੀ ਦਾ ਦਮ ਯੂਰਪੀ ਲੋਗ ਅੱਜ ਤਕ ਭੀ ਨਹੀਂ ਭਰ ਸਕਦੇ। ਪਰ ਇਹ ਗੱਲ ਵਿਦਿਤ ਰਹੇ ਕਿ ਓਹਨਾਂ ਲੋਕਾਂ ਨੇ ਕੋਈ ਸ਼ਾਰੀਰਿਕ ਭੋਗ ਭਾਵਨਾ ਦੀ ਖਾਤਰ ਸੁਗੰਧੀ ਨਾਲ ਐਡਾ ਨੇਹੁੰ ਨਹੀਂ ਪਾਲਜਾ, ਬਲਕਿ ਹਰ ਮੰਗਲ ਸਮੇਂ ਪੁਰ, ਮਜ਼ਹਬੀ ਪਬਲਿਕ ਇਕੱਠਾਂ ਵਿਚ ਬੜੀ

ਉਦਾਰਤਾ ਨਾਲ ਸੁਗੰਧੀਆਂ ਦਾ ਓਹ ਪ੍ਰਯੋਗ ( ਇਸਤੇਮਾਲ ) ਕਰਦੇ ਸਨ ਅਤੇ ਐਸਾ ਹੀ ਮਿਰਤਕ ਸੰਸਕਾਰਾਂ ਦੇ ਸਮੇਂ ਭੀ ਵਿਸੇਸ਼ ਕਰਕੇ ॥

ਯਹੂਦੀਆਂ ਦੀ ਕੌਮ ਨੂੰ ਲਵੋ ਤੇ ਤਕੋ ਕਿ ਉਹ ਪਵਿੱਤ੍ਰ ਰਸਮਾਂ ਦੇ ਅਦਾ ਕਰਨ ਵੇਲੇ ਅਰਥਾਤ ਮੰਗਲਾ ਚਾਰ ਵਾਲੇ ਸਮਾਗਮਾਂ ਪੁਰ ਧੂਪ ਪੁਸ਼ਪ ਆਦਿ ਸੁਗੰਧਿਤ ਪਦਾਰਥਾਂ ਨੂੰ ਕਿੱਡਾ ਅਵਸਜਕ ਸਮਝਦੇ ਸਨ। ਏਹਨਾਂ ਦੇ ਮੰਦਿਰ ਦੇ ਅੰਦਰ ਉਚਾ ਜਿਹਾ ਜਿਹੜਾ ਪੂਜਾ ਦਾ ਸਥਾਨ ਥਾਪਿਆ ਹੋਇਆ ਹੁੰਦਾ ਸੀ, ਨਿਤਾਪ੍ਰਤੀ ਓਸ ਪੁਰ ਉਤਮ ੨ ਸੁਗੰਧੀਆਂ ਧੁਖਾਈਆਂ ਜਾਂਦੀਆਂ ਸਨ, ਮਹੰਤ ਨੂੰ ਓਸ ਮਹਾਂਨ ਪਵਿੱਤ੍ਰ ਮੰਦਿਰ ਦੇ ਅੰਦਰ ਓਨਾਂ ਚਿਰ ਤਕ ਜਾਣ ਦੀ ਆਗਜ਼ਾ ਨਹੀਂ ਸੀ, ਜਦ ਤਕ ਕਿ ਧੂਪ ਦੀ ਐਸੀ ਧੁਖਦੀ ੨ ਵੱਟੀ ਉਹ ਹੱਥ ਵਿਚ ਨਾਂ ਲੈ ਲਵੇ ਜਿਸ ਵਿਚੋਂ ਕਿ ਲਗਾਤਾਰ ਸੁਗੰਧਿਤ ਧੂੰਏਂ ਦੇ ਗੁਬਾਰੇ ਉਠ ਰਹੇ ਹੋਣ। ਅਗਰ ਜਿਸ ਦੀ ਲ ਕੜੀ ਵਿਚ ਹਰ ੨ ਭੀ ਖੁਸ਼ਬੂਦਾਰ ਚੀਜਾਂ ਮਿਲਾਕੇ ਮਾਨੋ ਧੂਪ ਤਯਾਰ ਕੀਤਾ ਹੋਯਾ ਹੁੰਦਾ ਹੈ ਥੋੜਾ ਬਹੁਤ ਜਰੂਰ ਹੀ ਨਈਵੇਦ SACRIFICE ਦੇ ਨਾਲ ਅਰਪਣ ਕੀਤਾ ਜਾਂਦਾ ਸੀ। ਇਸੇ ਤਰਾਂ ਨਾਲ ਪੂਜਾ ਸਥਾਨ ਪੁਰ ਤਥਾ ਓਸ ਸੰਬੰਧਿਤ ਸਾਮਾਨ ਪੁਰ ਬੜਾ ਵਧੀਆ ਅਤਰ ਚੜ੍ਹਾਇਆ ਤੇ ਲਾਇਆ ਜਾਇਆ ਕਰਦਾ ਸੀ। ਚੁਨਾਂਚਿ ਦੇਵਤਾ ਦਾ ਸ੍ਰੇਸ਼ਟ ਪੁਜਾਰੀ ਹੋਣਦੇ ਕਾਰਣ ਮਹੰਤ ਆਪ ਭੀ ਓਸ ਅਤਰ ਵਿਚੋਂ ਲਗਾਇਆ ਕਰਦਾ ਸੀ।

ਇਹ ਗਲ ਚੇਤੇ ਰਹੇ ਕਿ ਇਵੇਂ ਹੀ ਪੁਰਾਣੇ ਸਮੇਂ ਦੇ

ਸਭ ਸਭ੍ਯ ਮੁਲਕਾਂ ਵਿਚ ਚੋਏ ਚੰਦਨ ( ਅਤਰ ) ਤਥਾ ਧੂਪ ਆਦਿ ਸੁਗੰਧੀ ਨੂੰ ਓਸ ਜ਼ਮਾਨੇ ਦੇ ਮਹਾਂ ਪੁਰਖਾਂ ਦ੍ਵਾਰੇ ਪ੍ਰਾਪਤ ਹੋਏ ਰਬੀ ਹੁਕਮਾਂ ਦੀ ਪਾਲਨਾਂ ਅਨੁਸਾਰ ਹੀ ਅਵੱਸ਼੍ਯ ਕਰਕੇ ਵਰਤ੍ਯਾ ਜਾਂਦਾ ਸੀ, ਸੋ ਪ੍ਰਵਰਤਿਕਾਂ ਦੇ ਤਿਰੋਧਾਨ ਹੋਣ ਕਾਰਣ ਓਨਾਂ ਦੈਵੀ ਹੁਕਮਾਂ ਦੇ [ ਸਮੇਂ ਦੀ ਗੜ ਬੜ ਕਰਕੇ ] ਆਸ਼੍ਯ ਸਮਝਨ ਵੱਲ ਹੁਣ ਰੁਚੀ ਲੋਕਾਂ ਦੀ ਰਹੀ ਨਹੀਂ, ਇਸ ਕਰਕੇ ਹੁਣ ਸੁਗੰਧੀ ਦੀ ਆਵਸ਼੍ਯਕਤਾ ਕਰਕ ਅਵਸ੍ਯਕਤਾ ਸਮਝੀ ਹੀ ਨਹੀਂ ਜਾਂਦੀ । ਹਾਂ ਇਕ ਯਹੂਦੀਆਂ ਦੀ ਕੌਮ ਨੂੰ ਹੀ ਓਸ ਦੈਵੀ ਹੁਕਮ ਨੂੰ ਮੁੜ ਪ੍ਰਗਟ ਕਰਣ ਦਾ ਮਾਨ ਪ੍ਰਾਪਤ ਹੋਇਆ ਸੀ ਤੇ ਓਨਾਂ ਨੇ ਸੁਗੰਧੀਆਂ ਦੇ ਵਰਤਨ ਸੰਬੰਧੀ ( ਇਸ ਦਾ ਭਾਵ ਸੂਚਕ ) ਇਕ ਚਿੰਨ ਸਥਾਪਤ ਕੀਤਾ ਸੀ ਜਿਸ ਨੂੰ ਕਿ ਜਦੋਂ ਅਤਰ ਅੰਬੀਰ ਆਦ ਵਿਚ ਵਰਤ੍ਯਾ ਜਾਂਦਾ ਸੀ ਤਾਂ ਇਹ ਸਮਝ੍ਯਾ ਜਾਂਦਾ ਸੀ ਕਿ ਇਹ ਸੇਵਾ ਕਰਤਾਰ ਦੇ ਘਰ ਪ੍ਰਵਾਣੀ ਗਈ ਹੈ ਤੇ ਜਦੋਂ ਧੂਪ ਦੇ ਧੂੰਏ ਵਿਚ ਓਸ ਚਿੰਨ ਦਾ ਪ੍ਰਯੋਗ ਕੀਤਾ ਜਾਂਦਾ ਸੀ ਤਾਂ ਇਉਂ ਦੀ ਭੌਣੀ ਲੋਕਾਂ ਦੇ ਅੰਦਰ ਪ੍ਰਗਟ ਹੋਇਆ ਕਰਦੀ ਸੀ ਕਿ ਭਗਤੀ ਪਾਲਨ ਹਾਰਿਆਂ ਭਗਤਾਂ ਦੀ ਪ੍ਰਾਰਥਨਾਂ ਤੇ ਸ਼ੁਕਰ ਗੁਜਾਰੀ ਧੂਪ ਦੀ ਪੌਣ ਰਾਹੀਂ ਕਰਤਾਰ ਦੇ ਦਰਬਾਰ ਵਿਚ ਪੁਜ ਪਈ ਹੈ, ਜਿਸ ਕਰਕੇ ਜ਼ਰੂਰ ਉਹ ਪ੍ਰਸੰਨ ਹੋਗਿਆ ਹੈ। ਪ੍ਰਾਚੀਨ ਸਮੇਂ ਦੇ ਨਾਸਤਿਕ ਲੋਗ ਭੀ ਐਡੀਆਂ ਹੀ ਆਵਸ੍ਯਕ ਸਮਝਕੇ ਖ਼ੁਸ਼ਬੂਆਂ ਨੂੰ ਵਰਤ੍ਯਾ ਕਰਦੇ ਸਨ, ਭਾਂਵੇ ਓਨਾਂ ਦਿਆਂ ਧਾਰਮਿਕ ( RELIGIOUS ) ਭਾਵਾਂ ਨਾਲ ਸੁਗੰਧੀ ਦਾ ਕੁਝ ਬਹੁਤ ਤੇ ਗੌਰਜ ਸਰਬੰਧ ਓਨਾਂ ਦੇ ਖ੍ਯਾਲ

ਵਿਚ ਨਹੀਂ ਸੀ ਬਝਾ ਹੋਇਆ। ਇਸ ਪ੍ਰਥਾਇ ਮੈਂ ਮਿਸਰੀ-ਆਂ ਦਾ ਉਦਾਹਰਣ ਦਿੰਦਾ ਹਾਂ, ਕਯੋਂਕਿ ਓਨਾਂ ਦੀਆਂ ਆਦਤਾਂ ਤੋਂ ਮੈ ਬੜੀ ਚੋਖੀ ਤਰਾਂ ਜਾਣੂ ਹਾਂ। ਏਨਾਂ ਦੀਆਂ ਕਬਰਾਂ ਉਪਰ ਲਿਖੀਆਂ ਹੋਈਆਂ ਮੂਰਤਾਂ ਵਿਚ ਅਸੀਂ ਲਗਾਤਾਰਇਕ ਐਹੋ ਜੇਹੀ ਘਟਨਾਂ ਵੇਖਯਾ ਕਰਦੇ ਹਾਂ ਜੋ ਇਕ ਗੋਡੇ ਮੂਧੇ ਮਾਰੇ ਹੋਏ ਭਗਤ ਦੀ ਸ਼ਕਲ ਨੂੰ ਸੂਚਨ ਕਰਾਇਆ ਕਰਦੀ ਹੈ, ਜਿਸਦੇ ਹੱਥ ਵਿਚ ਸੁਗੰਧੀ ਦੀਆਂ ਲਪਟਾਂ ਛਡਦੇ ਹੋਏ ਲੰਮੇ ਦਸਤੇ ਵਾਲਾ ਧੂਪ ਦਾਨ LONG HANDLED CENSER ਫੜਯਾ ਹੁੰਦਾ ਹੈ। ਅਰੁ ਐਉਂ ਮਲੂਮ ਦਿੰਦਾ ਹੈ ਕਿ ਮਾਨੋਂ ਓਹ ਸਨਮੁਖ ਬੈਠੇ ਇਸ੍ਰ ਦੇਵਤਾ ਦੀਆਂ ਨਾਸਾਂ ਸਾਮਨੇ ਇਸਨੂੰ ਅਰਪ ਰਿਹਾ ਹੈ, ਜਿਸਦੀ ਕਿ ਪ੍ਰਸੰਨਤਾ ਉਸਨੂੰ ਬਾਂਛਿਤ ਹੈ। ਤੇ ਇਉਂ ਹੀ ਫੇਰ ਦੂਜੀਆਂ ਮੂਰਤਾਂ ਵਿਚ ਐਉਂ ਪ੍ਰਤੀਤ ਹੁੰਦਾ ਹੈ ਕਿ ਪੂਰਬ ਉਕ੍ਤ ਭਕ੍ਤ ਉਸ ਦੇਵਤਾ ਦੇ ਸਾਮਨੇ ਫੁਲਾਂ ਨੂੰ ਅਰਪਣ ਕਰਦਾ ਪਿਆ ਹੈ। ਅਜੇਹੀਆਂ ਘਟਨਾਂ ਮੈਨੂੰ ਵਖੋ ਵੱਖ ਕਰਕੇ ਦੱਸਨ ਦੀ ਕੋਈ ਲੋੜ ਨਹੀਂ ਕਯੋਂਕਿ ਸਦੀਆਂ ਬੀਤ ਗਈਆਂ ਹਨ ਜਦ ਕਿ ਯਹੂਦੀਆਂ ਲੋਕਾਂ ਨੇ ਮਜ਼੍ਹਬੀ ਸੇਵਾ ਦਾ ਅੰਗ ਭੂਤ ਕਰਕੇ ਧੂਪ ਧੁਖਾਵਨ ਆਦ, ਇਕ ਭਾਂਤ ਦੀਆਂ ਯਗਯ ਰੂਪ ਭੇਟਾ ਪ੍ਰਵਾਣੀਆਂ ਹੋਈਆਂ ਸਨ। ਇਸ ਭਾਂਤ ਸੁਗੰਧੀਆਂ ਦਾ ਵਰਤਨਾ ਗਾਲਬਨ PROBABLY ਜਦ ਤੋਂ ਕੁਰਬਾਨੀ SACRIFICE ਦੀ ਰਸਮ ਚਲੀ ਹੈ ਤਦ ਦਾ ਹੀ ਹੈ ਅਤੇ ਸਨਾਤਨ ਕਾਲ ਤੋਂ ਹੀ ਅਵਸਯਕੀ ਧਾਰਮਿਕ ਰਹੁਰੀਤਾਂ ਵਿਚ ਦਿਸਦਾ ਪ੍ਰਯੋਗ ਹੁੰਦਾ ਚਲਾ ਆਇਆ ਹੈ ਅਤੇ ਸਚਮੁਚ ਜਲੀ ਹੋਈ ਕੁਰਬਾਨੀ ਦਾ ਧੂਆਂ ਹੀ ਗੰਧ

ਅਰਪਣ ਹੁੰਦਾ ਹੈ, ਜਿਸਨੂੰ ਸਪਸ਼ਟ ਰੀਤੀ ਨਾਲ ਵਰਨਣ ਕਰਣ ਵਾਸਤੇ ਮੈਂ ਹੋਰ ਬਹੁਤ ਪਿਛਾਹਾਂ ਨਹੀਂ ਜਾਂਦਾ, ਅਲੱਬਤਾ ਸੰਸਾਰ ਸੰਬੰਧੀ ਮਾਨੁਖੀ ਇਤਿਹਾਸ HUMAN HIS TORV ਵਿਚਲੇ ਇਕ ਬਹੁਤ ਪੁਰਾਣੇ ਪ੍ਰਸੰਗ ਦਾ ਚੇਤਾ ਕਰੌਂਦਾ ਹਾਂ:—ਹਜਰਤ ਨੂਹ ਨੇ ਜਦੋਂ ਬੇੜੀ( ARK) ਦਾ ਤ੍ਯਾਗ ਕੀਤਾ ਤਾਂ ਓਸਨੇ ਇਕ ਪੂਜਾ ਦਾ ਅਸਥਾਨ ALTAR ਉਸਾਰਯਾ ਜਿਥੇ ਓਸਨੇ ਧੂਪ ਆਦਿਕ ਸੁਗੰਧੀਆਂ ਧੁਖਾਕੇ ਚੜ੍ਹਾਈਆਂ। ਤੇ ਐਸੇ ਹੀ ਪ੍ਰਸੰਗ ਦੀ ਪ੍ਰਥਾਇ ਨਾਲ ਹੀ ਇਹ ਭੀ ਲਿਖਯਾ ਹੋਇਆ ਮਿਲਦਾ ਹੈ ਕਿ "ਖੁਦਾ[ LORD ]ਨੇ ਬੜੀ ਉਤਮ ਸੁਗੰਧੀ ਨੂੰ ਸੁੰਘਿਆ" ਸੋ ਪੁਰਾਤਨ ਨਸਲਾਂ ਦੇ ਮਾਪੇ ਜੋ ਹਜ਼ਰਤ ਨੂਹ ਦੀ ਉੱਮਤ ਦੇ ਲੋਗ ਸਨ ਓਨਾਂ ਵਿਚ ਇਉਂ ਕਰਕੇ ਮਜ਼ਹਬੀ ਪੂਜਾ ਵਿਚ ਧੁਖਾਈ ਹੋਈ ਸੁਗੰਧੀ ਦੇ ਅਵਸ਼ਯਕ ਚੜ੍ਹਾਵੇ ਦੀ ਰੌਂਸ ਪੈ ਗਈ ਤੇ ਫੇਰ ਓਨਾਂ ਦੀਆਂ ਸਾਰੀਆਂ ਜੱਦਾਂ ਵਿਚ ਹੀ ਪਸਰ ਤੁਰੀ, ਜਿਸਨੂੰ ਤੱਕਕੇ ਸਾਨੂੰ ਹਰਾਨ ਹੋਣ ਦੀ ਲੋੜ ਨਹੀਂ।

ਅਲਬਤਾ ਇਹ ਮੈਂ ਦੱਸ ਦਿੰਦਾ ਹਾਂ ਕਿ ਚਿੰਨ ਭਾਵੀ SYMBOLICAL ਕੋਈ ਭੀ ਮਜ਼ਹਬੀ ਪੂਜਾ ਲੋਕਾਂ ਵਿਚ ਕਿਸੇ ਦੀਰਘ ਸਮੇਂ ਤਕ ਨਹੀਂ ਫੈਲੀ ਰਹੀ ਜਦ ਤਕ ਕਿ ਉਹ ਓਨਾਂ ਦੀ ਸੁਭਾਵਿਕੀ ਰੁਚੀ ਨਾਲ ਨਾਂ ਮਿਲ ਗਈ ਹੋਵੇ ਯਾ ਸੁਤੇ ਓਨਾਂ ਦੀ ਆਦਤ ਰੂਪ ਨਾਂ ਬਨਗਈਹੋਵੇ।ਨਿਰਸੰਦੇਹ ਚਿੰਨ ਧਾਰਣਾਂ ਸੰਬੰਧੀ ਜੋ ਦੈਵੀ ਮ੍ਰਯਾਦਾ DIVINE SYSTEM ਹੈ ਓਸਦੇ ਅਨੁਸਾਰ ਬਹੁਤ ਅੰਸ਼ਾਂ ਵਿਚ ਇਹ ਓਨਾਂ ਲੋਕਾਂ ਦੀਆਂ ਰੁਚੀਆਂ ਨਾਲ ਮੇਲ ਪਾ ਚੀ ਜਾਂਦਿਆਂ ਕਹਾਣੀਆਂ ਹਨ,

ਜਿਨਾਂ ਵਾਸਤੇ ਕਿ ਐਸੀ ਮ੍ਰਯਾਦਾ ਦੀ ਸਥਾਪਨਾ ਕੀਤੀ ਜਾਇਆ ਕਰਦੀ ਹੈ। ਤੇ ਅਗੇ ਏਨਾਂ ਰੁਚੀਆਂ ਅਨੁਸਾਰ ਫੇਰ ਮਾਨੁਖੀ ਚਿੰਨ ਧਾਰਣਾਂ ਦੀ ਭਾਲ ਫੁਟ ਤੁਰਜਾ ਕਰਦੀ ਹੈ। ਇਸੇ ਕਾਰਣ ਮੈਂ ਪੁਰਾਤਨ ਸਮਜਾਂ ਦੇ ਮਹਾਤਮਾਂ ਤਥਾ ਓਨਾਂ ਦੇ ਸਤਕਾਰ ਪਾਲੂਆਂ ਦੀਆਂ ਅਖਾਂ ਵਿਚ ਜੋ ਸੁਗੰਧੀ ਸੰਬੰਧੀ ਪਵਿਤ੍ਰਤਾ ਦੀ ਸ੍ਵਭਾਵ ਭੂਤ ਉਤਮੱਤਾ ਜਚੀ ਹੋਈ ਸੀ, ਜਿਸਤੋਂ ਅਸੀਂ ਮੂਲੋਂ ਹੀ ਅਨਭਿਗ ਹਾਂ, ਦਸੱਦਾ ਹਾਂ। ਇਸੇ ਬਾਰੇ ਵਿਚ ਇਕ ਹੋਰ ਭੀ ਸਬੂਤ ਹੈ ਜਿਸਦਾ ਨਿਰਪੂਣ ਕਰਣਾ ਮੈਨੂੰ ਜਰੂਰੀ ਭਾਸਦਾ ਹੈ। ਅਰਥਾਤ ਦੇਵਤਿਆਂ ਪ੍ਰਤੀ ਸੁਗੰਧੀ ਚੜ੍ਹਾਵੇ ਵਾਲੇ ਓਨਾਂ ਦਿਆਂ ਉਨਾਂ ਹੀ ਉੱਚ ਭਾਵਾਂ ਨੇ ਜੀਉਂਦੇ ਜੀ ਉਨਾਂ ਨੂੰ ਮਨੁਖ ਮਾਤ੍ਰ ਦੇ ਹਿਰਦੇ ਵਿਚ ਸਤਕਾਰ ਜੋਗ ਬਨਾ ਦਿਤਾ ਤੇ ਮਰਣ ਉਪ੍ਰੰਤ ਓਨਾਂ ਦੀ ਬੇਅੰਤ ਵਾਹ ੨ ਤੇ ਧੰਨ ੨ ਕਰਾਈ। ਕਰਾਇਸਟ ਮਹਾਤਮਾਂ ਦੇ ਜੀਵਨ ਚਰਿਤ੍ਰ ਵਿਚਲੇ ਓਸ ਅਦਭੁਤ ਬਿਰਤਾਂਤ ਨੂੰ ਸਭ ਜਣੇ ਹੀ ਚੇਤਾ ਕਰਨ, ਜਦੋਂ ਕਿ ਉਹ ਖਾਨਾਂ ਖਾਣ ਲਈ ਬੈਠਾ ਸੀ ਤਾਂ ਬੜੀਆਂ ੨ ਉਤਮ ਤਥਾ ਭਾਰੇ ਮੁੱਲ ਵਾਲੀਆਂ ਸੁਗੰਧੀਆਂ ਓਸਦੇ ਸਿਰ ਪੁਰ ਚੜ੍ਹਾਈਆਂ ਗਈਆਂ ਸਨ ਤੇ ਐਸੀ ਹੀ ਓਸਦੇ ਮਿਰਤਕ ਸੰਸਕਾਰ ਸਮੇਂ ਅਤਰ ਅਬੀਰ ਤਥਾ ਸੁਗੰਧਿਤ ਮਾਲਸ਼ਾਂ ਨਾਲ ਉਸਦੇ ਸ਼ਰੀਰ ਦਾ ਪੂਜਨ ਕੀਤਾ ਗਿਆ ਸੀ। ਤੇ ਭਾਂਵੇ ਇਨਾਂ ਦੋਹਾਂ ਅਉਸਰਾਂ ਪੁਰ ਸੁਗੰਧਿਤ ਪਦਾਰਥਾਂ ਦਾ ਮਰਦਨ ਕੇਵਲ ਵਿਸ਼ੇਸ਼ ਪ੍ਰੇਮ ਨੂੰ ਸੂਚਨ ਕਰੋਣ ਖਾਤਰ ਹੀ ਹੋਵੇ, ਪਰ ਤਦ ਵੀ ਐਸਾ ਵਰਤਾਰਾ ਲੋਕਾਂ ਦੀ ਵਰਤਨ ਪੁਰ ਬਿਲਕੁਲ ਨਿਰਭਰ ਹੁੰਦਾ ਹੈ, ਜਿਹਾਕਿ ਉਕਤ ਮਹਾਤਮ

ਨੇ ਸੀਮਨ SIMON ਨੂੰ ਇਸ ਅਪ੍ਰਾਧ ਵਿਚ ਸ੍ਰਾਪ ਦਿੱਤਾ ਸੀ-ਕਿ ਇਹ ਕਲੰਕ ਮਰਣ ਪ੍ਰਜੰਤ ਉਸਦਾ ਨਹੀਂ ਮਿਟੇਗਾ ਕਿ ਉਸਨੇ ਉਸਦੇ ਸਿਰ ਵਿਚ ਤੇਲ ਨਹੀਂ ਲਾਇਆ, ਜਦ ਕਿ ਉਸ ਦੇਸ ਦਾ ਇਹ ਰਿਵਾਜ ਸੀ। ਜਾਨ ਨਾਮੀ ਮੰਤ ਨੇ ਭੀ ਇਸ ਮਹਾਂ ਪੁਰਖ ( ਈਸਾ ) ਦੇ SPICES (ਸੁਗੰਧੀ) ਭਿੰਨਜਾਂ ਅਲਸੀLINEN ਦੇ ਕਪੜਿਆਂ ਨਾਲ ਸ਼ਰੀਰ ਦੇ ਗੜਗੱਚ BEING WOUNG ਹੋ ਜਾਣ ਪੁਰ ਇਸਰਾਈਲੀਆਂ ( JEWS ) ਦੇ ਮੁਰਦਿਆਂ ਦਬਾਵਨ ਦੀ ਅਜੇਹੀ ਹੀ ਰਸਮ ਦਾ ਵਰਤਾਰਾ ਕਥਨ ਕੀਤਾ ਹੈ।

ਸੁਗੰਧੀਆ ਦੀ ਇਸ ਸਾਰੀ ਆਮ ਪ੍ਰਵਰਤਿਤ ਚਾਲ ਵਿਚੋਂ ਕੇਵਲ ਦੋ ਛੋਟੀਆਂ ੨ ਯਾਦਗਾਰਾਂ ਹੀ ਰਹਿ ਗਈਆਂ ਹਨ। ਇਕ ਤਾਂ ਸਾਡੇ ਰਾਜਿਆਂ ਰਾਣੀਆਂ ਦੇ ਰਾਜ ਸਿੰਘਾਸਨ ਪੁਰ ਬੈਠਨ ਸਮੇਂ ਅਤਰ ਆਦਿ ਸੁਗੰਧੀਆਂ ਦਾ ਮਰਦਨ ਤੇ ਦੂਸਰੇ ਰੋਮਨ ਕੈਥੋਲਿਕ ਗਿਰਜਿਆਂ ਤਥਾ ਯੂਨਾਨੀ ਮੰਦਰਾਂ ਦੇ ਅੰਦਰ ਧੂਪ ਆਦ ਸੁਗੰਧੀਆਂ ਦਾ ਧੁਖਣਾ॥ ਪਰ ਮੈਨੂੰ ਇਤਨੀ ਖਬਰ ਨਹੀਂ ਕਿ ਤਾਜ ਪੋਸ਼ੀ ਦੇ ਸਮੇਂ ਤੇਲ ਆਦਕਾਂ ਦਾ ਮਲਨਾ ਕੇਵਲ ਸੁਗੰਧੀ ਦੇ ਫੈਲਾਉਨ ਖਾਤਰ ਹੀ ਜਰੂਰੀ ਮੰਨਿਆਂ ਹੋਇਆ ਹੈ ਜਾਂ ਕਿਸੇ ਹੋਰਸ ਪ੍ਰਯੋਜਨ ਵਾਸਤੇ। ਹਾਂ! ਹਾਂ! ਸੁਗੰਧੀ ਦੇ ਫੈਲਾਉਨ ਖਾਤਰ--ਮੈਂ ਆਖ ਸਕਦਾ ਹਾਂ ਕਿ ਨਹੀਂ, ਕਜੋਂਕਿ ਮਲਕਾ ਈਲਿਜ਼ਬੈਥ (QUEEN ELIZABETH) ਨੇ ਆਪਣੀ ਤਾਜਪੋਸ਼ੀ ਦੇ ਸਮੇਂ ਉਸ ਤੇਲ ਦੇ ਦੁਰਗੰਧਿਤ ( EVIL SMELL ) ਹੋਣ ਦੀ ਸ਼ਿਕੈਤ ਕੀਤੀ ਸੀ ਜਿਸ ਨਾਲ ਕਿ ਉਸਦਾ ਸਰੀਰ ਮਰਦਨ ਕੀਤਾ

ਗਿਆ ਸੀ, ਇਹ ਗੱਲ ਲਿਖੰਤ [ RECORD ] ਵਿਚ ਆਈ ਹੋਈ ਤੇ ਮੰਨੀ ਪ੍ਰਮੰਨੀ ਹੈ। ਜਿਸ ਤੋਂ ਸਹੀ ਹੁੰਦਾ ਹੈ ਕਿ ਸੁਗੰਧਿਤ ਪਦਾਰਥਾਂ ਦਾ ਐਸਿਆਂ ਅਤੇਸਰਾਂ ਪੁਰ ਵਰਤਨਾਂ ਪਵਿੱਤ੍ਰਤਾ ਦੇ ਵਾਸਤੇ ਅਵਸ਼ਯਕ ਮੰਨਿਆਂ ਜਾਂਦਾ ਸੀ, ਜੈਸਾ ਕਿ ਯਹੂਦੀਆਂ ਵਿਚ ਇਸੇ ਮਤਲਬ ਲਈ ਖੁਸ਼ਬੂ ਨਾਲ ਖੂਬ ਭਿੰਨੇ ਰਹਿਣਾਂ ਸਦੀਵ ਕਾਲ ਪ੍ਰਚਲਿਤ ਰਿਹਾ ਹੈ। ਪਰ ਜਿਥੋਂ ਤਕ ਮੈਨੂੰ ਪਤਾ ਹੈ ਵਰਤਮਾਨ ਸਮੇਂ ਦਿਆਂ ਰਾਜ ਮੰਦਿਰਾਂ [ CHURCHES ] ਅੰਦ੍ਰ ਸੁਗੰਧੀ ਦਾ ਗ੍ਰਹਣ ਬਹੁਤ ਥੋੜੇ ਅੰਸ ਵਿਚ ਕੀਤਾ ਜਾਂਦਾ ਹੈ ਅਤੇ ਉਹ ਭੀ ਬੰਦਗੀ [ SERVICE ਇਬਾਦਤ ] ਦਾ ਗੌਣ ਅੰਗ ਤਥਾ ਫਾਲਤੂ ਭਾਗ ਸਮਝਕੇ ਹੀ ॥ ਇਸੇ ਬਾਰੇ ਵਿਚ ਪ੍ਰਾਚੀਨ ਤਥਾ ਵਰਤਮਾਨੀ ਖਯਾਲ ਵਿਚਾਲੇ ਜੋ ਭਿੰਨ ਭੇਦ ਹੈ ਓਸਦਾ ਅਨਭਉ ਕਰਨਾ ਸਾਡੇ ਲਈ ਔਖਾ ਹੈ। ਅਲਬੱਤਾ ਹਾਰੂੰ, ਸੁਲੇਮਾਨ ਯਾ HEROD ਹੈਰੋਡ ਦੇ ਸਮਯਾਂ ਦਾ ਯਹੂਦੀ ਜਿਹੜਿਆਂ ਮਾਨਸੀ ਭਾਵਾਂ ਨਾਲ ਪ੍ਰਸੂਜ਼ [ WORSHIP ] ਕਰਦਾ ਸੀ ਜੇ ਓਹ ਸਾਡੇ ਕਿਸੇ ਪ੍ਰੋਟੈਸਟੈਂਟ ਮੰਦਿਰ ਵਿਚ ਇਬਾਦਤ ਦਾ ਸਮਾਂ ਪਾਵੇ ਤਾਂ ਸਾਨੂੰ ਪਤਾ ਲਗ ਸਕਦਾ ਹੈ। ਅਤੇ ਉਹ ਭੀ ਇਸ ਗਲ ਨੂੰ ਜਾਣਕੇ ਹਰਾਨ ਹੋਵੇਗਾ ਕਿ ਕੰਨ ਸਾਰਿਆਂ ਇੰਦ੍ਰਿਆਂ ਦੀ ਅਪੇਖਯਾ ਕਿਡਾ ਵਧਕੇ ਧਾਰਮਿਕ ਭਾਵ ਵਾਲਾ ( RELIGIOUS ) ਇੰਦ੍ਰਾ ਹੈ, ਤੇ ਅੱਖ ਕੇਵਲ ਏਸ ਦੀ ਪ੍ਰੇਰਕ ਕਦਾਚਿਤ ਹੀ ਕਿਸੇ ਮਜ਼ਹਬੀ ਭਾਵ ਵਿਚ ਪ੍ਰਭਾਵਿਤ ਹੋਇਆ ਕਰਦੀ ਹੈ, ਹਾਲਾਂ ਕਿ ਨੱਕ ਵਿਚਾਰੇ ਨੂੰ ਕਿਸੇ ਪ੍ਰਕਾਰ ਦੀ ਸੇਵਾ ਵਿਚ ਭੀ ਨਿਉਂਤਾ ਨਹੀਂ ਦਿੱਤਾ ਜਾਂਦਾ। ਅਰੁ ਉਹ ਦੂਜਿਆਂ ਪ੍ਰਸੂਜ਼ ਕਰਨ ਹਾਰਿਆਂ ਨੂੰ